# ਵਰਿਆਮ

ਤ੪ਵਾਂ ਸਾਲ

ਅਕਤੂਬਰ ੨੦੦੯



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੧੦ ਸਤੰਬਰ ੨੦੦੯ ਦਸਤਾਰਬੰਦੀ ਅਰਧ-ਸ਼ਤਾਬਦੀ
ਸਮਾਰੋਹ ਸ੍ਰੀ ਭੈਣੀ ਸਾਹਿਬ ਵਿਖੇ ਸੰਗਤ ਨੂੰ ਦਰਸ਼ਨ ਦੇ ਰਹੇ ਹਨ

20/-

NamdhariElibrary NamdhariElibrary@gmail.com

ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਦੇ ਸਿਲਵਰ ਜੁਬਲੀ ਸਮਾਗਮ ਸੰਨ ੧੯੬੪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਆਸ਼ੀਰਵਾਦ ਦਿੰਦੇ ਹੋਏ। ਬਾਬਾ ਸੋਹਣ ਸਿੰਘ ਭਕਨਾ ਪ੍ਰਧਾਨਗੀ ਕੁਰਸੀ ਤੇ ਸੁਸ਼ੋਭਿਤ ਹਨ। ਸ੍ਰੀ ਮਹਾਰਾਜ ਬੀਰ ਸਿੰਘ ਤੇ ਹੋਰ ਨੇਤਾ ਵੀ ਬੈਠੇ ਹਨ।

ਜਥੇਦਾਰ ਅਮਰ ਸਿੰਘ ਨਕੌੜਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ। ਸਤਿਗੁਰੂ ਜੀ ਵੱਲੋਂ ਜਥੇਦਾਰ ਜੀ ਨੂੰ ਲੁਧਿਆਣਾ ਵਿਚਲੇ ਉਹਨਾਂ ਦੇ ਦੀਵਾਨਾਂ ਦੀ ਵੀ.ਡੀ.ਓ. ਕੈਸਿਟ ਭੇਟ ਕੀਤੀ ਗਈ। (ਫੋਟੋ ਸੂਬਾ ਹਰਭਜਨ ਸਿੰਘ ਲੁਧਿਆਣਾ)

Namdhari Elibrary NamdhariElibrary@gmail.com

# ਵਰਿਆਮ

ਅਕਤੂਬਰ - ੨੦੦੯
ਜਿਲਦ-੩੪
ਅੰਕ- ੧੨

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਮਨ

ਮਨ ਹੀ ਸਭ ਕੁਝ ਹੈ। ਜੇਕਰ ਮਨ ਸੁਤੰਤਰਤਾ ਖੋ ਬੈਠਦਾ ਹੈ ਤਾਂ ਤੁਸੀਂ ਆਪਣੀ ਸੁਤੰਤਰਤਾ ਖੋ ਬੈਠਦੇ ਹੋ। ਜੇਕਰ ਮਨ ਸੁਤੰਤਰ ਹੈ ਤਾਂ ਤੁਸੀਂ ਵੀ ਸੁਤੰਤਰ ਹੋ। ਮਨ ਨੂੰ ਚਿੱਟੇ ਕੱਪੜੇ ਵਾਂਗ ਕਿਸੇ ਵੀ ਰੰਗ ਵਿਚ ਰੰਗਿਆ ਜਾ ਸਕਦਾ ਹੈ।

—*ਰਾਮਕ੍ਰਿਸ਼ਨ ਪਰਮਹੰਸ*



Namdhari Elibrary NamdhariElibrary@gmail.com

# ਸੰਪਾਦਕੀ ਦੀ ਥਾਂ ਤੇ

ਸਤੰਬਰ-ਅਕਤੂਬਰ ਦੇ ਮਹੀਨੇ ਨਾਮਧਾਰੀ ਸਮਾਜ ਵਿਚ ਬਹੁਤ ਭਾਰੀ ਸਰਗਰਮੀਆਂ ਨਾਲ ਭਰਪੂਰ ਹੁੰਦੇ ਹਨ। ਪੂਰਾ ਅਸੂ ਦਾ ਮਹੀਨਾ ਹੀ ਸ੍ਰੀ ਭੈਣੀ ਸਾਹਿਬ ਵਿਚ ਹਜ਼ਾਰਾਂ ਦੀ ਤਾਦਾਦ ਵਿਚ ਸੰਗਤਾਂ ਰੋਜ਼ ਸਾਰਾ ਸਾਰਾ ਦਿਨ ਨਾਮ ਸਿਮਰਨ ਕਰਦੀਆਂ ਹਨ, ਕੀਰਤਨ ਕਥਾ ਦੀਵਾਨ ਲਗਾਤਾਰ ਹੁੰਦੇ ਰਹਿੰਦੇ ਹਨ। ਕੁਝ ਵਿਸ਼ੇਸ਼ ਦਿਨ ਜੋ ਆਪਣੇ ਆਪ ਵਿਚ ਮੇਲੇ ਹੀ ਹੁੰਦੇ ਹਨ, ਇਹਨਾਂ ਦਿਨਾਂ ਵਿਚ ਆਉਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਭਾਵ ਗੁਰੂ ਗੱਦੀ ਦੀ ਅਰਧ ਸ਼ਤਾਬਦੀ ਤਾਂ ਅੱਸੂ ਸ਼ੁਰੂ ਹੋਣ ਤੋਂ ਹੀ ਥੋੜ੍ਹਾ ਪਹਿਲਾਂ ੧੦ ਸਤੰਬਰ ਨੂੰ ਆਈ। ੧੪ ਸਤੰਬਰ ਮਾਤਾ ਭੁਪਿੰਦਰ ਕੌਰ ਨਮਿਤ ਮੇਲਾ ੧੫ ਸਤੰਬਰ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਨਮਿਤ ਮੇਲਾ, ੧੬ ਸਤੰਬਰ ਪਰਯੋਗ ਦਾ ਆਰੰਭ, ਫਿਰ ਪਰਯੋਗ ਦੌਰਾਨ ਵੱਡੇ ਵੱਡੇ ਪ੍ਰੋਗਰਾਮ, ਇਸ ਵਾਰ ਨਾਮਧਾਰੀ ਵਿਦਿਅਕ ਜਥੇ, ਸਿੰਘ ਤੇ ਬੀਬੀਆਂ ਦੇ ਸੰਮੇਲਨ, ਭਾਰੀ ਸਰਗਰਮੀਆਂ ਭਰੇ ਦਿਹਾੜੇ ਹਨ। ਇਹਨਾਂ ਸਾਰਿਆਂ ਦਿਨਾਂ ਦੀਆਂ ਖਬਰਾਂ ਦੀ ਕਵਰੇਜ ਇਕ ਮਾਸਿਕ ਪੱਤਰ ਦੇ ਵੱਸ ਦੀ ਗੱਲ ਨਹੀਂ। ਬਹੁਤ ਸਾਰੀਆਂ ਖ਼ਬਰਾਂ, ਰਿਪੋਰਟਾਂ ਸ਼ਰਧਾਂਜਲੀਆਂ ਅਗੇ ਵੀ ਸਾਡੇ ਪਾਸ ਜਮਾਂ ਹਨ। ਇਸ ਵਾਸਤੇ ਇਕ ਸੁਖਦ ਮਜਬੂਰੀ ਵੱਸ ਅਸੀਂ ਜਤਨ ਕੀਤਾ ਹੈ ਕਿ ਕਾਫੀ ਕੁਝ ਤਸਵੀਰਾਂ ਰਾਹੀਂ ਹੀ ਪਾਠਕਾਂ ਤਕ ਪਹੁੰਚਾਇਆ ਜਾਵੇ। ਅਸੀਂ ਆਪਣੇ ਵਲੋਂ ਯਤਨ ਕੀਤਾ ਹੈ ਵੱਧ ਤੋਂ ਵੱਧ ਸੂਚਨਾ ਸਹਿਤ ਸਮਕਾਲੀ ਇਤਿਹਾਸ ਤੁਹਾਡੇ ਸਾਹਮਣੇ ਪ੍ਰਸਤੁਤ ਕੀਤਾ ਜਾਵੇ ਅਤੇ ਇਹ ਜਤਨ ਸਦਾ ਜਾਰੀ ਰਹੇਗਾ। ਇਸ ਅੰਕ ਨਾਲ ਵਰਿਆਮ ਆਪਣੀ ਹਯਾਤੀ ਦੇ ੩੪ ਸਾਲ ਸੰਪੂਰਨ ਕਰ ਰਿਹਾ ਹੈ।

# ਮੁੜ ਮੁੜ ਬੇਨਤੀ

ਵਰਿਆਮ ਦੇ ਸੁਹਿਰਦ ਪਾਠਕਾਂ ਅਤੇ ਸਰਪ੍ਰਸਤਾਂ ਦੀ ਸੇਵਾ ਵਿਚ ਮੁੜ ਸਨਿਮਰ ਬੇਨਤੀ ਹੈ ਕਿ ਤੁਹਾਡੇ ਸਨੇਹ ਦਾ ਅਸੀਂ ਬਹੁਤ ਸਤਿਕਾਰ ਕਰਦੇ ਹਾਂ। ਜਿਸ ਉਤਸ਼ਾਹ ਨਾਲ ਤੁਸੀਂ ਵਰਿਆਮ ਵਿਚ ਛੱਪਣ ਲਈ ਲੇਖ ਖਬਰਾਂ ਰਿਪੋਰਟਾਂ ਅਤੇ ਤਸਵੀਰਾਂ ਸੀਡੀਆਂ ਭੇਜਦੇ ਹੋ ਇਸ ਤੋਂ ਤੁਹਾਡਾ ਪਿਆਰ ਵਰਿਆਮ ਪ੍ਰਤੀ ਸਾਬਿਤ ਹੁੰਦਾ ਹੈ।

ਅਸੀਂ ਸਮਝਦੇ ਹਾਂ ਕਿ ਤੁਸੀਂ ਜਿਥੇ ਏਨੀ ਦਿਲਚਸਪੀ ਨਾਲ ਸਭ ਕੁਝ ਭੇਜਦੇ ਹੋ। ਉਥੇ ਇਸ ਨੂੰ ਪੜ੍ਹੋ ਵੀ, ਤਾਂ ਹੀ ਸਮਗਰੀ ਦੇ ਛੱਪਣ ਦਾ ਫਾਇਦਾ ਹੈ। ਤਸਵੀਰਾਂ ਵਿਚ ਤਾਂ ਭਰਪੂਰ ਹਾਜ਼ਰੀ ਹੋਵੇ ਪਰ ਪੜ੍ਹਨ ਵਾਸਤ ਓਨੇ ਮੈਂਬਰ ਹੀ ਨਾ ਹੋਣ ਸਲਾਨਾ ਚੰਦਾ ਵੀ ਨਾ ਭੇਜਿਆ ਜਾਵੇ ਤਾਂ ਕੀ ਕਿਹਾ ਜਾਵੇ। ਚਲੋ ਦੇਸ਼ ਵਿਚ ਤਾਂ ਔਖੇ ਸੌਖੇ ਅਸੀਂ ਸੇਵਾ ਕਰੀ ਹੀ ਜਾਂਦੇ ਹਾਂ ਪਰ ਵਿਦੇਸ਼ਾਂ ਵਿਚ ਪਰਚਾ ਭੇਜਣ ਵਾਸਤੇ ਡਾਕ ਖਰਚ ਬਹੁਤ ਪੈਂਦਾ ਹੈ ਅਤੇ ਵੱਡੇ ਅੰਕ ਦੇ ਭਾਰ ਨਾਲ ਹੀ ਖਰਚ ਵਧਦਾ ਜਾਂਦਾ ਹੈ। ਤੁਸੀਂ ਲਫਾਫੇ ਉਪਰ ਲੱਗੀਆਂ ਟਿਕਟਾਂ ਤੋਂ ਭਲੀ ਪ੍ਰਕਾਰ ਅੰਦਾਜ਼ਾ ਲਾ ਸਕਦੇ ਹੋ। ਸਾਡੀ ਬੇਨਤੀ ਹੈ ਕਿ ਤੁਸੀਂ ਵਰਿਆਮ ਦੇ ਮੈਂਬਰ ਵੀ ਬਣੋ ਹੋਰ ਸਜਨਾਂ ਨੂੰ ਵੀ ਪ੍ਰੇਰ ਕੇ ਬਣਵਾਓ ਅਤੇ ਹਰ ਸਾਲ ਬਣਦਾ ਚੰਦਾ ਵੀ ਭੇਜੋ। ਪਿਛਲੇ ਬਕਾਏ ਤਾਂ ਅਵਸ਼ ਯਕਦਮ ਭੇਜੋ। ਇਸ ਵਿਚ ਇਸ਼ਤਿਹਾਰ ਵੀ ਦਿਓ ਤਾਂ ਕਿ ਚੰਗੀ ਤਰ੍ਹਾਂ ਅਸੀਂ ਸੇਵਾ ਕਰਦੇ ਰਹੀਏ।

ਅਗੋਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਦੀ ਦਸਤਾਰ ਬੰਦੀ ਤੋਂ ਸ਼ੁਰੂ ਹੋ ਕੇ ਕਈ ਮੇਲਿਆਂ ਤੋਂ ਬਾਅਦ ਵੱਡਾ ਮੇਲਾ ਸਲਾਨਾ ਜੱਪ ਪਰਯੋਗ ਵੀ ਆ ਰਿਹਾ ਹੈ ਜਿਸ ਦਾ ਭੋਗ ੧੬ ਅਕਤੂਬਰ ੨੦੦੯ ਨੂੰ ਪੈਣਾ ਹੈ। ਉਸ ਸਮੇਂ ਤਕ ਆਪਣੇ ਪੁਰਾਣੇ ਤੇ ਨਵੇਂ ਚੰਦੇ ਅਤੇ ਸਹਾਇਤਾ ਰਾਸ਼ੀ ਜ਼ਰੂਰ ਭੇਜ ਦਿਓ ਤਾਂ ਕਿ ਪਰਚਾ ਆਪ ਦੀ ਸੇਵਾ ਵਿਚ ਪਹੁੰਚਦਾ ਰਹਿ ਸਕੇ। ਇਹ ਸਾਡੀ ਖਾਸ ਬੇਨਤੀ ਹੈ। ਅਸੀਂ ਵੇਲੇ ਸਿਰ ਬੇਨਤੀ ਕਰ ਦਿੱਤੀ ਹੈ। ਜੇ ਕਿਸੇ ਸਜਨ ਦਾ ਪਰਚਾ ਚੰਦਾ ਨਾ ਆਉਣ ਕਾਰਨ ਬੰਦ ਹੋ ਜਾਵੇ ਤਾਂ ਗੁੱਸਾ ਨਾ ਕੀਤਾ ਜਾਵੇ।

ਜੇ ਤੁਸੀਂ ਚਾਹੁੰਦੇ ਹੋ ਕਿ ਵਧੀਆ ਸੁੰਦਰ ਅੰਕ ਲਗਾਤਰ ਤੁਹਾਡੀ ਸੇਵਾ ਵਿਚ ਪੁਜਦੇ ਰਹਿਣ ਤਾਂ ਇਸ ਵਾਸਤੇ ਮਾਇਆ ਦੀ ਗੰਢ ਤਾਂ ਖੋਲਣੀ ਪਵੇਗੀ ਹੀ।

*—ਜਗਦੀਸ਼ ਸਿੰਘ ਵਰਿਆਮ*

# ਗੁਰ ਕਾ ਜਸ

ਗੁਰ ਕੋ ਜਸ ਹੈ ਸੈਲ ਨਬਾਤੇ॥ ਮੈ ਚੀਟੀ ਕਿਆ ਚੁਕ ਹੈ ਤਾਤੇ॥
ਪ੍ਰਭ ਕੋ ਜਸ ਹੈ ਸਿੰਧ ਮਹਾਨੇ॥ ਮੀਨ ਦੀਨ ਮਤਿ ਕਿਆ ਗਤਿ ਜਾਨੈ

ਉਪਰੋਕਤ ਕਾਵਿ ਸਤਰਾਂ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਦੇ ਗ੍ਰੰਥ "ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ" ਵਿਚ ਦਰਜ ਹਨ। ਵਰਿਆਮ ਸਤੰਬਰ ੨੦੦੯ ਦੇ ਵਿਸ਼ੇਸ਼ ਅੰਕ ਦੀ ਸੰਪਾਦਕੀ ਵਿਚ ਇਹ ਤੁਕਾਂ ਗਲਤੀ ਨਾਲ ਭਾਈ ਸੰਤੋਖ ਜੀ ਨਾਲ ਸਬੰਧਤ ਲਿਖੀਆਂ ਗਈਆਂ ਹਨ। ਇਹਨਾਂ ਦੇ ਅਸਲ ਕਰਤਾ ਸੰਤ ਧਿਆਨ ਸਿੰਘ ਹਨ ਜੀ।

*—ਸੰਪਾਦਕ ਵਰਿਆਮ*



Namdhari Elibrary NamdhariElibrary@gmail.com

# ਜਥੇਦਾਰ ਅਮਰ ਸਿੰਘ ਨਕੌੜਾ



ਜਥੇਦਾਰ ਅਮਰ ਸਿੰਘ ਵੀ ਇਸ ਫਾਨੀ ਸੰਸਾਰ ਤੋਂ ਰੁਖਸਤ ਹੋ ਗਏ ਹਨ। ਹਜ਼ਾਰਾਂ ਦੀ ਤਾਦਾਦ ਵਿਚ ਬੈਠੀ ਸੰਗਤ ਨੂੰ ਆਪਣੀ ਬੁਲੰਦ ਸੁਰੀਲੀ ਆਵਾਜ਼, ਸ਼ੁਧ ਤੇ ਸਪੱਸ਼ਟ ਉਚਾਰਨ, ਇਤਿਹਾਸ ਅਤੇ ਸਾਹਿਤ ਦੇ ਵੇਗ ਵਿਚ ਚਲਦੇ ਵਿਆਖਿਆਨ ਅਤੇ ਲੋਕ ਗੀਤਾਂ ਅਤੇ ਪੁਰਾਤਨ ਨਾਮਧਾਰੀ ਧਾਰਨਾਵਾਂ ਦੀ ਚਾਸ਼ਣੀ ਵਿਚ ਭਿੱਜੇ ਆਪਣੇ ਜਾਦੂਮਈ ਬਾਦਲੀਲ ਬਿਆਨ ਨਾਲ ਕੀਲ ਕੇ ਬੈਠਾ ਲੈਣ ਵਾਲੀ ਆਵਾਜ਼ ਖਾਮੋਸ਼ ਹੋ ਗਈ ਹੈ। ਸੂਚਨਾ ਅਨੁਸਾਰ ਜਥੇਦਾਰ ਅਮਰ ਸਿੰਘ ਨੇ ੨੧ ਸਤੰਬਰ ੨੦੦੯ ਨੂੰ ਆਪਣੀ ਸੰਸਾਰ ਯਾਤਰਾ ਸੰਪੂਰਨ ਕੀਤੀ ਅਤੇ ੩੦ ਸਤੰਬਰ ਨੂੰ ਉਹਨਾਂ ਨਮਿਤ ਪਾਠ ਦਾ ਭੋਗ ਕੀਰਤਨ ਅਤੇ ਸ਼ਰਧਾਂਜਲੀ ਸਮਾਰੋਹ ਉਹਨਾਂ ਦੇ ਪਿੰਡ, ਨਕੌੜਾ ਇਲਾਕਾ ਸ੍ਰੀ ਜੀਵਨ ਨਗਰ ਜ਼ਿਲਾ ਸਿਰਸਾ ਹਰਿਆਣਾ ਵਿਚ ਨਿਸਚਿਤ ਹੈ।

ਜਦੋਂ ਮਾਸਟਰ ਅਮਰੀਕ ਸਿੰਘ ਜੀ ਜਿਹੀ ਜਜ਼ਬਾਤੀ ਰੂਹ ਨੇ ਆਪਣੀ ਥਿੜਕਦੀ ਆਵਾਜ਼ ਵਿਚ ਇਹ ਸੂਚਨਾ ਦਿੱਤੀ ਕਿ ਸਸਕਾਰ ਵੀ ਹੋ ਚੁੱਕਾ ਹੈ ਤਾਂ ਸਾਰੇ ਗਿਆਨ ਧਿਆਨ ਦੇ ਬਾਵਜੂਦ ਵੀ ਭਾਵੁਕਤਾ ਵਸ ਨਾ ਅਸੀਂ ਕੁਝ ਹੋਰ ਸੁਣ ਸਕੇ ਨਾ ਉਹ ਬੋਲ ਸਕੇ। ਬਾਦ ਦੀ ਸੂਚਨਾ ਜਥੇਦਾਰ ਅਮਰ ਸਿੰਘ ਜੀ ਦੇ ਸ਼ਾਗਿਰਦ ਅਤੇ ਖੁਦ ਕਾਮਯਾਬ ਵਕਤਾ ਜਥੇਦਾਰ ਸੰਤੋਖ ਸਿੰਘ ਕਵੀਸ਼ਰ ਨੇ ਦਿੱਤੀ।

ਮਾਸਟਰ ਅਮਰੀਕ ਸਿੰਘ ਨੇ ਹੀ ਕੁਝ ਦਿਨ ਪਹਿਲਾਂ ਇਹ ਸੂਚਨਾ ਦਿੱਤੀ ਸੀ ਕਿ ਉਹ ਕੁਝ ਨਿਕਟਵਰਤੀ ਮਿਤਰਾਂ ਨਾਲ ਜਥੇਦਾਰ ਅਮਰ ਸਿੰਘ ਜੀ ਸਮੇਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਗਏ ਸਨ। ਜਦੋਂ ਯਥਾਰਥ ਦਾ ਸਾਹਮਣਾ ਹੋਇਆ ਤਾਂ ਜਥੇਦਾਰ ਜੀ ਦਾ ਕਵੀ ਮਨ ਵੈਰਾਗੀ ਹੋ ਗਿਆ। ਅਤੇ ਸ਼ਾਇਦ ਓਹਨਾਂ ਦਾ ਫੈਸਲਾ ਸੀ ਕਿ "ਜਿਸੁ ਪਿਆਰੇ ਸਿਉ ਨੇਹੁ, ਤਿਸ ਆਗੈ ਮਰਿ ਚਲੀਐ।'

ਕਵੀ ਮਨ ਦੀ ਇਹ ਸਿਫਤ ਹੁੰਦੀ ਹੈ ਜੋ ਉਸ ਦੀ ਹੋਣੀ ਵੀ ਹੈ ਕਿ ਉਹ ਬਹੁਤ ਕੋਮਲ, ਸੰਵੇਦਨਸ਼ੀਲ ਅਤੇ ਲਰਜ਼ਦਾ ਹੁੰਦਾ ਹੈ।

ਸੰਤ ਅਮਰ ਸਿੰਘ ਜਥੇਦਾਰ ਜੀ ਨੇ ਅਨੇਕਾਂ ਪਰਸੰਗ ਲਿਖੇ, ਗਾਏ ਅਤੇ ਸੰਸਾਰ ਦੀ ਨਾਸ਼ਮਾਨਤਾ ਅਤੇ ਭਾਣੇ ਉਪਰ ਲੈਕਚਰ ਕੀਤੇ। ਇਸ ਤਰ੍ਹਾਂ ਉਹਨਾਂ ਭਵਿਖ ਨੂੰ ਪੈਣੀ ਦ੍ਰਿਸ਼ਟੀ ਨਾਲ ਭਾਂਪ ਲਿਆ ਅਤੇ ਆਪਣੀ ਸੰਸਾਰ ਤੋਂ ਵਿਦਾਈ ਦੀ ਚੋਣ ਆਪ ਕੀਤੀ।

ਜਥੇਦਾਰ ਜੀ ਮਾਨਵੀ ਗੁਣਾਂ ਨਾਲ ਲਬਾ ਲਬ ਸਨ। ਇਕ ਪਰਚਾਰਕ ਵਿਖਿਆਨਕਾਰ ਅਤੇ ਕੀਰਤਨਕਾਰ ਦਾ ਜੀਵਨ ਕਿਹੋ ਜਿਹਾ ਹੋਣਾ ਚਾਹੀਦਾ ਹੈ ਉਸਦਾ ਸੁੰਦਰ ਉਦਾਹਰਣ ਜਥੇਦਾਰ ਜੀ ਦਾ ਜੀਵਨ ਚਰਿਤ੍ਰ ਸੀ। ਓਹਨਾਂ ਦੇ ਕੋਲ ਖਲੋਤਿਆਂ, ਮਿਲਿਆਂ ਇਕ ਅਨੰਦ ਅਤੇ ਖੇੜੇ ਦਾ ਅਹਿਸਾਸ ਹੁੰਦਾ ਸੀ। ਬਹੁਤ ਚੰਗਾ ਚੰਗਾ ਲੱਗਦਾ ਸੀ ਅਤੇ ਸਰੀਰ ਵਿਚ ਨਰੋਆਪਣ ਮਹਿਸੂਸ ਹੁੰਦਾ ਸੀ। ਚੰਗਿਆਈ ਅਤੇ ਭਲੇਪਣ ਦੀ ਮਹਿਕ ਹੁੰਦੀ ਹੈ ਜੋ ਕਿਸੇ ਕਿਸੇ ਕੋਲੋਂ ਹੀ ਆਉਂਦੀ ਹੈ ਅਤੇ ਜਥੇਦਾਰ ਅਮਰ ਸਿੰਘ ਜੀ ਕੋਲ ਇਹ ਭਰਪੂਰ ਮਾਤਰਾ ਵਿਚ ਸੀ। ਸੰਜੋਗ ਜਾਂ ਵਿਯੋਗ ਵੱਸ ਪਿਛਲੇ ਸਮਿਆਂ 'ਚ ਜਦੋਂ ਵੀ ਅਸੀਂ ਜਤਨ ਕੀਤਾ ਕਿ ਉਹ ਸਾਡੇ ਕੋਲ ਜਲੰਧਰ ਆਉਣ, ਇਹ ਸੰਭਵ ਨਾ ਹੋ ਸਕਿਆ ਸਿਹਤ ਇਸ ਦਾ ਪ੍ਰਮੁੱਖ ਕਾਰਨ ਰਹੀ। ਇਹ ਹੀ ਕਾਰਨ ਏਧਰ ਵੀ ਸੀ ਬਾਵਜੂਦ ਜ਼ਬਰਦਸਤ ਰੀਝ ਦੇ ਅਸੀਂ ਵੀ ਨਕੌੜੇ ਪਿੰਡ ਨਹੀਂ ਜਾ ਸਕੇ ਅਤੇ ਸ਼ਾਇਦ ਹੁਣ ਵੀ ਜਾ ਕੇ ਪਰਿਵਾਰ ਅਤੇ



Namdhari Elibrary NamdhariElibrary@gmail.com

ਸੰਗਤ ਦੇ ਦਰਸ਼ਨ ਨਹੀਂ ਕਰ ਸਕਣੇ। ਇਸ ਗੱਲ ਦਾ ਸਾਨੂੰ ਮਲਾਲ ਵੀ ਰਹੇਗਾ।

ਜਥੇਦਾਰ ਅਮਰ ਸਿੰਘ ਖੂਬਸੂਰਤ ਕਵਿਤਾ, ਗੀਤ ਖੁਦ ਰਚ ਲੈਂਦੇ ਸਨ ਜੋ ਉਹਨਾਂ ਦਾ ਵਿਸ਼ੇਸ਼ ਗੁਣ ਸਨ। ਸਾਡੇ ਸ਼ਹਿਰ ਜਲੰਧਰ ਵਿਚ ਅਜਕਲ ਰਹਿੰਦਾ ਗੁਰਦੇਵ ਸਿੰਘ ਕੋਇਲ ਆਪਣੀ ਬੁਲੰਦ ਅਤੇ ਭਰਵੀਂ ਆਵਾਜ਼ ਵਿਚ ਕਿਸੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਿਰਹੋਂ ਵਿਚ ਇਕ ਗੀਤ ਗਾ ਕੇ ਮੇਲਾ ਲੁੱਟਦਾ ਹੁੰਦਾ ਸੀ ਜਿਸਦੇ ਬੋਲ ਕੁਝ ਕੁਝ ਇਵੇਂ ਸਨ :-

ਸਾਨੂੰ ਯਾਦ ਸਤਾਵੇ ਤੇਰੀ ਕਾਹਦੇ ਹੋਲੇ....<br>
.... .... .... ....<br>
ਰੋਂਦੇ ਛੱਡ ਯਤੀਮਾਂ ਤਾਈਂ ਤੁਰ ਗਏ ਮਾਪੇ<br>
ਤੇਰੇ ਬਾਝੋਂ ਕਿਹੜਾ ਸੋਹਣੇ ਰਾਗ ਅਲਾਪੇ<br>
ਕਿਹੜਾ ਨਾਲ ਤਾਊਸ ਦੇ ਪੰਚਮ ਸੁਰ ਵਿਚ ਬੋਲੇ<br>
ਗੁਰੂਆਂ ਯਾਦ ਸਤਾਵੇ ਤੇਰੀ ਕਾਹਦੇ ਹੋਲੇ..... .....

ਇਸ ਬੰਦਸ਼ ਨੇ ਸਾਨੂੰ ਬੜਾ ਪਭਾਵਿਤ ਕਰਨਾ...ਕਾਫੀ ਦੇਰ ਬਾਦ ਪਤਾ ਲੱਗਾ ਕਿ ਇਹ ਅਮਰ ਰਚਨਾ ਤਾਂ ਜਥੇਦਾਰ ਅਮਰ ਸਿੰਘ ਜੀ ਦੀ ਹੀ ਹੈ। ਬਹੁਤ ਵਾਰ ਮਿਲਣ ਤੇ ਉਹਨਾਂ ਨਾਲ ਸਲਾਹ ਬਣਨੀ ਕਿ ਉਹਨਾਂ ਦੀਆਂ ਲੋਕ ਪ੍ਰਿਯ ਰਚਨਾਵਾਂ ਪੁਸਤਕ ਦਾ ਜਾਮਾ ਧਾਰਨ ਕਰਨ ਜਾਂ ਅਸੀਂ ਵਰਿਆਮ ਵਿਚ ਹੀ ਛਾਪੀਏ ਪਰ "ਤੂੰ ਡਾਢਾ ਬੇਪਰਵਾਹ ਕੁਦਰਤਾਂ ਤੇਰੀਆਂ" ਵਾਲੀ ਗੱਲ ਬਣੀ ਰਹੀ।

ਜਥੇਦਾਰ ਅਮਰ ਸਿੰਘ ਜਿਥੇ ਆਪ ਹਰਮਨ ਪਿਆਰੇ ਜਥੇਦਾਰ ਗਾਇਕ ਕਵੀ ਅਤੇ ਲੈਕਚਰਾਰ ਸਨ ਓਥੇ ਉਹਨਾਂ ਨੇ ਕਈ ਪ੍ਰਸਿੱਧ ਸ਼ਾਗਿਰਦ ਵੀ ਦਿੱਤੇ। ਜਥੇਦਾਰ ਸੰਤੋਖ ਸਿੰਘ ਕਵੀ ਅਤੇ ਜਥੇਦਾਰ ਜੁਗਿੰਦਰ ਸਿੰਘ ਮੁਕਤਾ ਜਿਹੇ ਪ੍ਰਸਿੱਧ ਲੋਕ ਉਹਨਾਂ ਦੇ ਸੰਗੀ ਸਾਥੀ ਅਤੇ ਸਹਿਯੋਗੀ ਵਿਦਿਆਰਥੀ ਰਹੇ ਹਨ। ਜੁਗਿੰਦਰ ਸਿੰਘ ਰਾਣੀਆਂ ਵਾਲਾ ਪ੍ਰਸਿੱਧ ਢੋਲਕ ਮਾਸਟਰ ਉਹਨਾਂ ਦੀ ਪ੍ਰੇਰਣਾ ਨਾਲ ਹੀ ਇਕ ਪ੍ਰਸਿੱਧ ਕਲਾਕਾਰ ਵਜੋਂ ਸਥਾਪਤ ਹੋਇਆ ਜੋ ਢੋਲਕ ਉੱਤੇ ਢੋਲ, ਢੋਲਕੀ ਤਬਲੇ ਅਤੇ ਨ੍ਰਿਤਕਾਰੀ ਦੇ ਘੁੰਗਰੂਆਂ ਵਾਲੇ ਬੋਲ ਕੱਢ ਕੇ ਹੀ ਮੰਤਰ ਮੁਗਧ ਕਰਨ ਦੀ ਸਮਰੱਥਾ ਰੱਖਦਾ ਹੈ। ਜਥੇਦਾਰ ਅਮਰ ਸਿੰਘ ਜੀ ਨੇ ਪਰਿਵਾਰਕ ਭਾਣੇ ਵੀ ਬਹੁਤ ਮੰਨ ਕੇ ਵਿਖਾਏ। ਬਹੁਤ ਨਿਕਟਵਰਤੀਆਂ ਦੇ ਵਿਛੋੜੇ ਝੱਲੇ। ਅੰਤ ਸਮੇਂ ਤੋਂ ਪਹਿਲਾਂ ਹੀ ਓਹਨਾਂ ਦੀ ਰੀਝ ਗੁਰੂ ਦਰਬਾਰ ਵਿਚ ਮੁੜ ਹਾਜ਼ਰ ਹੋਣ ਦੀ ਸੀ ਜੋ ਉਹਨਾਂ ਦੇ ਨਾਲ ਹੀ ਕਾਲ ਵਸ ਹੋ ਗਈ। ਇਕ ਸੂਝਵਾਨ, ਸਮਰੱਥ ਬੇਧੜਕ ਬੁਲਾਰਾ ਅਤੇ ਜਿਹਨੂੰ ਵੇਖਦਿਆਂ ਦੁਰਮਤ ਦਾ ਨਾਸ ਹੁੰਦਾ ਸੀ ਐਸਾ ਖੂਬਸੂਰਤ, ਖੂਬਸੀਰਤ ਬਜ਼ੁਰਗ, ਮੋਹ ਭਿੱਜਾ ਮਿੱਤਰ ਅਸੀਂ ਖੋਹਿਆ ਹੈ। ਜਿਸ ਦਾ ਖੱਪਾ ਪੂਰਨ ਨੂੰ ਬਹੁਤ ਸਮਾਂ ਲੱਗੇਗਾ। ਭਰੀਆਂ ਟਿੰਡਾਂ ਲਗਾਤਾਰ ਖਾਲੀ ਹੋ ਰਹੀਆਂ ਹਨ। ਅਸੀਂ ਵੀ ਤਾਂ ਨਦੀ ਕਿਨਾਰੇ ਰੁਖੜਾ ਹੀ ਹਾਂ। ਹਰਿ ਕੀ ਗਤਿ ਨੂੰ ਕੋਈ ਨਹੀਂ ਜਾਣ ਸਕਦਾ। ਚੰਗਾ ਭਾਈ ਜਨੋ ਇਸ ਦੁੱਖ ਨੂੰ ਰਲ ਮਿਲ ਕੇ ਝਲ ਲੈਣਾ। ਪਰਿਵਾਰ ਨੂੰ ਇਹ ਮਾਣ ਹੋਣਾ ਚਾਹੀਦਾ ਹੈ ਕਿ ਐਸਾ ਇਕ ਮਹਾਨ ਵਿਅਕਤੀ ਓਹਨਾਂ ਨੇ ਇਸ ਸੰਸਾਰ ਨੂੰ ਦਿੱਤਾ ਹੈ। ਆਓ ਰਜ਼ਾ ਅੱਗੇ ਸਿਰ ਝੁਕਾਈਏ।

*—ਜਗਦੀਸ਼ ਸਿੰਘ ਵਰਿਆਮ*



*ਜਥੇਦਾਰ ਅਮਰ ਸਿੰਘ ਜੀ ਭੈਣੀ ਸਾਹਿਬ ਵਿਖੇ ਦੀਵਾਨ ਸਮੇਂ*



Namdhari Elibrary NamdhariElibrary@gmail.com

# ਕਲੇਜੇ ਦਾ ਰੁੱਗ

*-ਵਰਿਆਮ ਸਿੰਘ ਸੰਧੂ*

ਬਕੌਲ ਕੁਲਵੰਤ ਸਿੰਘ ਵਿਰਕ ਪਤਲਚੰਮਾ ਤੇ ਸੰਵੇਦਨਸ਼ੀਲ ਮੈਂ ਸ਼ੁਰੂ ਤੋਂ ਹੀ ਬਹੁਤ ਸਾਂ।



ਸੰਵੇਦਨਸ਼ੀਲ ਹੋਏ ਬਿਨਾਂ ਲੇਖਕ ਨਹੀਂ ਬਣਿਆ ਜਾ ਸਕਦਾ। ਮੈਂ ਆਪਣੇ ਵਿਦਿਆਰਥੀਆਂ ਨੂੰ ਆਪਣੇ ਦੋਸਤ ਨਾਲ ਵਾਪਰੀ ਅਤੇ ਉਸ ਵੱਲੋਂ ਦੱਸੀ ਇੱਕ ਘਟਨਾ ਅਕਸਰ ਸੁਣਾਇਆ ਕਰਦਾ ਸਾਂ। ਮੇਰਾ ਉਹ ਦੋਸਤ ਕਿਸੇ ਬੱਸ ਵਿਚ ਬੈਠਾ ਸਫ਼ਰ ਕਰ ਰਿਹਾ ਸੀ। ਫਰੰਟ ਸੀਟ ਤੋਂ ਪਿਛਲੀ ਦੋ ਸਵਾਰੀਆਂ ਵਾਲੀ ਸੀਟ ਉੱਤੇ ਉਹ ਡਰਾਈਵਰ ਵਾਲੇ ਪਾਸੇ ਬੈਠਾ ਸੀ ਜਦ ਕਿ ਉਹਦੇ ਖੱਬੇ ਹੱਥ ਬਾਰੀ ਵਾਲੀ ਸੀਟ ਉੱਤੇ ਕੋਈ ਅਜਨਬੀ ਬੈਠਾ ਹੋਇਆ ਸੀ। ਬੱਸ ਕਿਸੇ ਅੱਡੇ 'ਤੇ ਰੁਕੀ। ਅੱਗੇ ਸੜਕ ਦੇ ਨਾਲ-ਨਾਲ ਕੁਝ ਕੁੜੀਆਂ ਸਕੂਲੋਂ ਜਾਂ ਕਾਲਜੋਂ ਛੁੱਟੀ ਹੋਣ 'ਤੇ ਘਰਾਂ ਨੂੰ ਪਰਤ ਰਹੀਆਂ ਸਨ। ਰੁਕਦੀ ਰੁਕਦੀ ਧੀਮੀ ਚਾਲ ਨਾਲ ਚੱਲਦੀ ਬੱਸ ਦਾ ਪਾਸਾ ਇੱਕ ਕੁੜੀ ਨੂੰ ਵੱਜਾ। ਲੜਕੀ ਚੌਫ਼ਾਲ ਮੂਧੇ ਮੂੰਹ ਡਿੱਗ ਪਈ ਅਤੇ ਉਹਦੇ ਹੱਥ ਵਿਚ ਫੜੀਆਂ ਕਿਤਾਬਾਂ ਖਿੱਲਰ ਗਈਆਂ। ਦੋਸਤ ਨੂੰ ਅਹਿਸਾਸ ਹੋਇਆ ਜਿਵੇਂ ਉਹਦੇ ਕਲੇਜੇ ਦਾ ਰੁੱਗ ਭਰਿਆ ਗਿਆ ਹੋਵੇ। "ਕੁੜੀ ਨੂੰ ਪਤਾ ਨਹੀਂ ਕਿੰਨੀ ਸੱਟ ਲੱਗੀ! ਭਾਵੇਂ ਕਿਸੇ ਅੰਗ ਦਾ ਨੁਕਸਾਨ ਹੋ ਗਿਆ ਹੋਵੇ!" ਮੇਰਾ ਦੋਸਤ ਅਜੇ ਇਹਨਾਂ ਭਾਵਾਂ ਸਹਿਤ ਸਦਮੇ ਦੀ ਗ੍ਰਿਫਤ ਵਿੱਚ ਸੀ ਕਿ ਉਸਦੇ ਨਾਲ ਬੈਠੀ ਅਜਨਬੀ ਸਵਾਰੀ ਹੱਥ ਉੱਤੇ ਹੱਥ ਮਾਰ ਕੇ ਖਿੜਖਿੜਾ ਕੇ ਹੱਸੀ ਤੇ ਉੱਚੀ ਸਾਰੀ ਖੁਸ਼ੀ ਵਿੱਚ ਉੱਛਲ ਕੇ ਆਖਣ ਲੱਗੀ, "ਔਹ ਮਾਰੀ ਊ ਬੁੜ੍ਹਕਾ ਕੇ...।"

ਉਸਦਾ ਇਸ਼ਾਰਾ ਉੱਛਲ ਕੇ ਸੜਕ ਕਿਨਾਰੇ ਡਿੱਗੀ ਕੁੜੀ ਵੱਲ ਸੀ।

ਘਟਨਾ ਤਾਂ ਇੱਕੋ ਹੀ ਸੀ ਪਰ ਕੋਲ-ਕੋਲ ਬੈਠੇ ਬੰਦਿਆਂ ਦਾ ਉਸ ਬਾਰੇ ਪ੍ਰਤੀਕਰਮ ਕਿੰਨਾਂ ਭਿੰਨ ਸੀ। ਇੱਕ ਨੂੰ ਇਸਤਰ੍ਹਾਂ ਲੱਗਾ ਜਿਵੇਂ ਉਸਦੀ ਕੋਈ ਆਪਣੀ ਧੀ-ਭੈਣ ਬਲਕਿ ਉਸਦਾ ਆਪਣਾ ਆਪ ਹੀ ਬੱਸ ਹੇਠਾਂ ਆ ਗਿਆ ਜਦ ਕਿ ਦੂਜੇ ਲਈ ਇਹ ਘਟਨਾ ਮਹਿਜ਼ ਇਕ ਤਮਾਸ਼ਾ ਸੀ। ਕੁੜੀ ਦੇ ਡਿੱਗਣ 'ਤੇ ਇੱਕ ਦੇ ਕਲੇਜੇ ਦਾ ਰੁੱਗ ਭਰਿਆ ਗਿਆ ਤੇ ਦੂਜੇ ਦਾ ਤਾੜੀ ਮਾਰ ਕੇ ਹੱਸਣ ਨੂੰ ਜੀ ਕਰ ਆਇਆ।

ਲੇਖਕ ਬਣਨ ਲਈ ਕਿਸੇ ਪਰਾਏ ਦੇ ਦੁੱਖ ਵਿੱਚ ਆਪਣੇ ਕਲੇਜੇ ਦਾ ਰੁੱਗ ਭਰਿਆ ਜਾਣਾ ਲਾਜ਼ਮੀ ਹੈ।

ਇਸ ਨਾਲ ਤੁਸੀਂ ਦੂਜੇ ਦੇ ਦੁਖ ਨੂੰ ਹੀ ਨਹੀਂ ਸਮਝਦੇ ਸਗੋਂ ਆਪਣੇ ਆਪ ਨੂੰ ਵੀ ਸਮਝਦੇ ਹੋ।

ਪਿੱਛੇ ਮੁੜ ਕੇ ਵੇਖਦਾ ਹਾਂ ਤਾਂ ਆਪਣੇ ਸੰਵੇਦਨਸ਼ੀਲ ਆਪੇ ਨਾਲ ਜੁੜੀਆਂ ਦੋ ਨਿੱਕੜੀਆਂ ਯਾਦਾਂ ਮਨ ਦੇ ਚਿਤਰਪਟ 'ਤੇ ਲਿਸ਼ਕ ਉੱਠੀਆਂ ਹਨ। ਵੇਖਣ ਨੂੰ ਤਾਂ ਸਾਧਾਰਨ ਜਿਹੀਆਂ ਹੀ ਨੇ ਪਰ ਯਾਦ ਕਰਨ 'ਤੇ ਮੇਰੇ ਮਨ ਨੂੰ ਅੱਜ ਵੀ ਤਰਲ ਕਰ ਦਿੰਦੀਆਂ ਹਨ।

ਮੇਰੇ ਪਿਤਾ ਨੇ ਕੁਝ ਜ਼ਮੀਨ ਆਪ ਵਾਹੀ ਹੇਠਾਂ ਰੱਖੀ ਹੋਈ ਸੀ ਅਤੇ ਕੁਝ ਹੋਰ ਹਿੱਸੇ-ਠੇਕੇ ਉੱਤੇ ਦਿੱਤੀ ਹੋਈ ਸੀ। ਮੈਂ ਛੋਟਾ ਜਿਹਾ ਸਾਂ, ਅਸੀਂ ਗੱਡਾ ਜੋੜ ਕੇ ਜ਼ਮੀਨ ਦਾ ਹਿੱਸਾ-ਠੇਕਾ ਲੈਣ ਗਏ ਸਾਂ।ਪਿੜ ਵਿੱਚ ਗੱਡਾ ਖੜ੍ਹਾ ਕੀਤਾ। ਕਣਕ ਦਾ ਵੱਡਾ ਬੋਹਲ ਸਾਹਮਣੇ ਸੀ। ਸਾਡੀ ਪੈਲੀ ਵਿਚ ਖੇਤੀ ਕਰਨ ਵਾਲਾ ਕਿਸਾਨ ਤੇ ਉਹਦਾ ਮੇਰੇ ਤੋਂ ਥੋੜ੍ਹੀ ਵੱਡੀ ਉਮਰ ਦਾ ਮੁੰਡਾ ਉਸਦੇ ਨਜ਼ਦੀਕ ਖਲੋਤਾ ਸੀ, ਜਿਹੜਾ ਕਈ ਦਿਨ ਸੜਦੀ ਧੁੱਪ ਵਿੱਚ ਬਲਦਾਂ ਦੇ ਪਿੱਛੇ ਪਿੱਛੇ ਤੁਰਦਾ ਫਲ੍ਹੇ ਹਿੱਕਦਾ ਰਿਹਾ ਸੀ। ਸ਼ਾਇਦ ਉਸ ਕਿਸਾਨ ਨੇ ਪਹਿਲਾਂ ਮੇਰੇ ਪਿਓ ਕੋਲੋਂ ਕੁਝ ਪੈਸੇ ਫੜ੍ਹੇ ਹੋਏ ਸਨ ਜਾਂ ਪਿਛਲਾ ਕੁਝ ਹੋਰ ਬਕਾਇਆ ਰਹਿੰਦਾ ਸੀ। ਮੇਰੇ ਪਿਓ ਨੇ ਉਹ ਬਕਾਇਆ ਵੀ ਹੁਣ ਦੇ ਦਾਣਿਆਂ 'ਚੋਂ ਹੀ ਨਿਬੇੜ ਦੇਣ ਲਈ ਆਖਿਆ। ਉਸ ਕਿਸਾਨ



Namdhari Elibrary NamdhariElibrary@gmail.com

ਨੇ ਇੱਕ ਵਾਰ ਬੋਹਲ ਵੱਲ ਵੇਖਿਆ ਤੇ ਬਿਨਾਂ ਕੋਈ ਉਜਰ ਕੀਤਿਆਂ ਹੌਕਾ ਜਿਹਾ ਲੈ ਕੇ ਆਖਿਆ, "ਤੇਰੀ ਮਰਜ਼ੀ ਦੀਦਾਰ ਸਿਆਂ!...।"

ਉਹਦਾ ਇਹ ਅਰਧ-ਹਉਕਾ ਅਜੇ ਵੀ ਮੇਰੀ ਯਾਦ ਵਿੱਚ ਹੈ।

ਤੁਲਾਵਾ ਅਸੀਂ ਨਾਲ ਖੜਿਆ ਹੋਇਆ ਸੀ। 'ਬਰਕਤ ! ਦੋਆ! ਵਾਧੇ!' ਕਰਦਿਆਂ ਉਹ ਕਣਕ ਤੋਲ ਕੇ ਬੋਰੀਆਂ ਵਿੱਚ ਪਾਈ ਜਾਂਦਾ। ਤੱਕੜੀ ਦਾ ਪੱਲਾ ਬੋਹਲ ਵਿੱਚ 'ਗਰਚ' ਕਰਕੇ ਖੁਭਦਾ। ਉੱਡਦੇ ਪੱਲੜੇ ਵਿੱਚ ਨੇੜੇ ਬੈਠਾ ਕਿਸਾਨ ਤੁਲਾਵੇ ਦੇ ਕਹਿਣ 'ਤੇ ਬੁੱਕ ਭਰ ਭਰ ਕੇ ਕਣਕ ਪਾਉਂਦਾ। ਲਾਗੇ ਖੜੋਤਾ ਉਹਦਾ ਪੁੱਤਰ ਤੱਕੜੀ ਦੇ ਪੱਲੜੇ ਦਾ ਬੋਹਲ ਵਿੱਚ ਧਸਣਾ ਤੇ ਫਿਰ ਬੋਰੀ ਵਿੱਚ ਪੈਂਦਿਆਂ ਵੇਖ ਰਿਹਾ ਸੀ। ਜਦੋਂ ਬੋਹਲ ਸਿਖਰ ਤੋਂ ਕਿਰ ਕੇ ਹੇਠਾਂ ਨੂੰ ਡਿੱਗਾ ਤਾਂ ਉਹ ਮੁੰਡਾ ਹੱਥ ਵਧਾ ਕੇ ਬੋਹਲ ਨੂੰ ਹੇਠਾਂ ਕਿਰਨੋਂ ਰੋਕਣ ਲਈ ਅਹੁਲਿਆ; ਜਿਵੇਂ ਉਹਦੀ ਆਸਾਂ ਦੀ ਢੇਰੀ ਢਹਿ ਚੱਲੀ ਹੋਵੇ, ਜਿਸਨੂੰ ਉਹ ਰੋਕ ਕੇ ਰੱਖਣਾ ਚਾਹੁੰਦਾ ਹੋਵੇ।

ਉਹਦੇ ਪਿਓ ਨੇ ਆਖਿਆ, "ਕਰਮਿਆਂ! ਆਉਣ ਦੇ ਕਣਕ ਹੇਠਾਂ ਨੂੰ...।"

ਉਹ ਰੁਕ ਗਿਆ ਤੇ ਦੂਜੇ ਛਿਣ ਬੋਹਲ ਦੇ ਦੁਆਲੇ ਫਿਰ ਕੇ ਨੀਝ ਨਾਲ ਵੇਖਣ ਲੱਗਾ। ਉਹਦਾ ਅੱਧਾ ਬੋਹਲ ਹੜੱਪਿਆ ਚੱਲਿਆ ਸੀ। ਮੁੰਡੇ ਦੀਆਂ ਪਰੇਸ਼ਾਨ ਨਜ਼ਰਾਂ ਵੇਖ ਕੇ ਪਤਾ ਨਹੀਂ ਮੇਰੇ ਦਿਲ ਨੂੰ ਕੀ ਹੋਇਆ। ਜਦੋਂ ਹੁਣ ਤੱਕੜੀ ਦਾ ਪਲੜਾ ਕਣਕ ਵਿੱਚ ਖੁਭਿਆ ਤਾਂ ਮੈਨੂੰ ਜਾਪਿਆ ਇਹ ਪੱਲੜਾਂ ਨਹੀਂ ਸਗੋਂ ਇੱਕ ਅਜਿਹੀ ਤਿੱਖੀ ਬਰਛੀ ਸੀ ਜਿਹੜੀ ਉਸ ਮੁੰਡੇ ਦੇ ਧੁਰ ਅੰਦਰ ਕਲੇਜੇ ਵਿਚ ਖੁਭ ਗਈ ਸੀ। ਪਰ ਉਹਦੇ ਕਲੇਜੇ ਦੀ ਪੀੜ ਮੇਰੇ ਅੰਦਰ ਕਿਉਂ ਜਾਗ ਉੱਠੀ ਸੀ!

ਮੇਰਾ ਜੀ ਕੀਤਾ ਸੀ ਕਿ ਓਸੇ ਪਲੜੇ ਨਾਲ ਹੀ ਤੋਲਾ ਆਖ ਦੇਵੇ ਕਿ ਸਾਡਾ ਬਣਦਾ ਹਿੱਸਾ ਜੁਖ ਗਿਆ ਹੈ।

ਕਣਕ ਲੱਦ ਕੇ ਤੁਰੇ ਜਾਂਦੇ ਗੱਡੇ ਅਤੇ ਬਾਕੀ ਬਚੇ ਬੋਹਲ ਵੱਲ ਬਾਰ ਬਾਰ ਵੇਖਦੀਆਂ ਉਸ ਮੁੰਡੇ ਦੀਆਂ ਨਜ਼ਰਾਂ ਵਿਚਲੀ ਪੀੜ ਮੈਨੂੰ ਹੁਣ ਤੱਕ ਨਹੀਂ ਭੁੱਲੀ। ਇਸਦਾ ਚੇਤਾ ਕਰਦਿਆਂ ਅੱਜ ਵੀ ਮੇਰੇ ਅੰਦਰ ਕਸਕ ਉੱਠਦੀ ਹੈ ਤੇ ਮੇਰੀਆਂ ਅੱਖਾਂ ਸਿੱਲ੍ਹੀਆਂ ਹੋ ਜਾਂਦੀਆਂ ਹਨ।

ਇੱਕ ਹੋਰ ਗੱਲ ਯਾਦ ਆਉਂਦੀ ਹੈ।

ਬੱਸਾਂ ਉਦੋਂ ਮੁਖ ਅੱਡਿਆਂ ਤੋਂ ਸਵਾਰੀਆਂ ਭਰਕੇ ਕਾਫ਼ੀ ਦੇਰ ਨਾਲ ਚੱਲਦੀਆਂ ਸਨ। ਛੋਟਾ ਪੈਂਡਾ ਕਰਨ ਵਾਲਿਆਂ ਕੋਲ ਏਨਾ ਸਬਰ ਨਹੀਂ ਸੀ ਹੁੰਦਾ ਕਿ ਦੋ-ਚਾਰ ਮੀਲ ਦੂਰ ਜਾਣ ਵਾਸਤੇ ਉਹ ਘੰਟਾ ਭਰ ਅੱਡੇ ਤੇ ਖੜੋਤੇ ਬੱਸ ਦੀ ਉਡੀਕ ਕਰਦੇ ਰਹਿਣ। "ਆਹ ਤਾਂ ਯਾਰ ਚਾਰ ਕੋਹ ਪੈਂਡਾ ਏ ਸਾਰਾ" ਆਖ ਕੇ ਮੋਢੇ ਤੇ ਪਰਨਾ ਰੱਖਦੇ ਤੇ ਪੈਦਲ ਹੀ ਤੁਰ ਪੈਂਦੇ। ਕੁਝ ਟਾਂਗਿਆਂ ਦੀ ਸਵਾਰੀ ਕਰ ਲੈਂਦੇ।ਮੈਨੂੰ ਇਹ ਵੀ ਯਾਦ ਨਹੀਂ ਕਿ ਆਪਣੇ ਪਿਤਾ ਨਾਲ ਟਾਂਗੇ ਉੱਪਰ ਬੈਠਾ ਮੈਂ ਕਿੱਥੋਂ ਕਿੱਥੇ ਜਾ ਰਿਹਾ ਸਾਂ। ਏਨਾ ਯਾਦ ਹੈ ਕਿ ਰਾਹ ਵਿੱਚ ਤੁਰੀ ਜਾਂਦੀ ਇੱਕ ਜ਼ਨਾਨੀ ਰੁਕ ਕੇ ਪਿੱਛੇ ਤੁਰੇ ਆਉਂਦੇ ਪੰਜ-ਛੇ ਸਾਲ ਦੇ ਬਾਲ ਨੂੰ ਆਪਣੇ ਨਾਲ ਰਲਣ ਲਈ ਆਖ ਰਹੀ ਸੀ। ਦੂਜਾ ਤਿੰਨ ਕੁ ਸਾਲ ਦਾ ਨਿਆਣਾ ਉਹਨੇ ਕੁੱਛੜ ਚੁੱਕਿਆ ਹੋਇਆ ਸੀ। ਟਾਂਗਾ ਕੋਲ ਪੁੱਜਾ ਤਾਂ ਉਹ ਉਦੋਂ ਕੁੱਛੜ ਵਾਲੇ ਬੱਚੇ ਨੂੰ ਵੀ ਉਤਾਰ ਕੇ ਉਂਗਲੀ ਫੜ ਕੇ ਥੋੜ੍ਹਾ ਜਿਹਾ ਤੁਰਨ ਲਈ ਹੱਲਾਸ਼ੇਰੀ ਦੇ ਰਹੀ ਸੀ।

"ਆ ਜਾਹ ਬੀਬੀ! ਆ ਜਾਹ!...ਐਂਵੇਂ ਨਿਆਣਿਆਂ ਨੂੰ ਥਕਾਉਣ ਡਹੀਂ ਏਂ...ਬਹੁਤੇ ਪੈਸੇ ਨਹੀਂ ਲੱਗਦੇ...।"

ਟਾਂਗੇ ਵਾਲੇ ਨੇ ਘੋੜੀ ਦੀਆਂ ਵਾਗਾਂ ਖਿੱਚੀਆਂ।

ਜ਼ਨਾਨੀ ਥੱਕ ਚੁੱਕੀ ਸੀ ਪਰ ਅਜੇ ਵੀ ਉਹਦਾ ਮਨ ਟਾਂਗੇ 'ਤੇ ਸਵਾਰ ਹੋਣ ਨੂੰ ਨਹੀਂ ਸੀ ਕਰਦਾ।

"ਤਾਂ ਵੀ ਕਿੰਨੇ ਪੈਸੇ ਲਵੇਂਗਾ, ਵੀਰਾ?"

"ਕੋਈ ਬਹੁਤੇ ਨਹੀਂ ਲੱਗਣ ਲੱਗੇ...ਆ ਤੂੰ ਨਿਆਣਿਆਂ ਨੂੰ ਲੈ ਕੇ...।" ਟਾਂਗੇ ਵਾਲੇ ਨੇ ਸਵਾਰੀਆਂ ਨੂੰ ਥਾਂ ਬਣਾਉਣ ਲਈ ਆਖਿਆ। ਸ਼ਾਇਦ ਉਸ ਔਰਤ ਨੂੰ ਕਿਰਾਏ ਦੇ ਪੈਸੇ ਵੀ ਦੱਸੇ।

ਨਿਸ਼ਚਿਤ ਅੱਡੇ 'ਤੇ ਜਦੋਂ ਉਹ ਜ਼ਨਾਨੀ ਉੱਤਰੀ ਤਾਂ ਉਸ ਨੇ ਆਪਣੇ ਪੱਲੇ ਨਾਲ ਬੱਧਾ ਮੁੜਿਆ-ਤੁੜਿਆ ਇੱਕੋ ਇੱਕ ਦੋ ਰੁਪੈ ਦਾ ਨੋਟ ਕੱਢਿਆ ਤੇ ਟਾਂਗੇ ਵਾਲੇ ਨੂੰ ਬਣਦੇ ਪੈਸੇ ਕੱਟਣ ਲਈ ਫੜਾਇਆ। ਟਾਂਗੇ ਵਾਲੇ ਨੇ ਬਚਦੇ ਪੈਸੇ ਉਹਦੀ ਤਲੀ ਉੱਤੇ ਰੱਖੇ। ਆਪਣੀ ਖੁਲ੍ਹੀ ਤਲੀ 'ਤੇ ਪੈਸਿਆਂ


Namdhari Elibrary NamdhariElibrary@gmail.com

ਦਾ ਜੋੜ੍ਹ ਕਰਦੀ ਉਸ ਜਨਾਨੀ ਨੇ ਟਾਂਗੇ ਵਾਲੇ ਨੂੰ ਆਖਿਆ, "ਵੀਰਾ! ਤੂੰ ਤਾਂ ਆਹਨਾਂ ਸੈਂ...।"

"ਬੀਬੀ ਉਹ ਤਾਂ ਇੱਕ ਸਵਾਰੀ ਦੇ ਆਖੇ ਸਨ...ਮੁੰਡਿਆਂ ਦੇ ਨਹੀਂ ਲੱਗਣੇ...!"

ਕਹਿ ਕੇ ਉਸ ਨੇ ਘੋੜੀ ਨੂੰ ਛਾਂਟ ਮਾਰੀ। ਉਹ ਜਨਾਨੀ ਅੱਗੋਂ ਕੁਝ ਨਹੀਂ ਬੋਲੀ। ਬੱਚਿਆਂ ਨੂੰ ਲੈ ਕੇ ਵਾਂਢੇ ਜਾ ਰਹੀ ਸੀ। ਕੋਲ ਸਿਰਫ਼ ਦੋ ਰੁਪੈ ਸਨ। ਕਿੰਨੀਆਂ ਗਿਣਤੀਆਂ-ਮਿਣਤੀਆਂ ਕਰਕੇ ਉਹ ਪੈਦਲ ਤੁਰੀ ਹੋਵੇਗੀ। ਬੱਚੇ ਲੈ ਕੇ ਤੁਰਨਾ ਮੁਸ਼ਕਿਲ ਵੇਖ ਕੇ ਅਤੇ ਟਾਂਗੇ ਵਾਲੇ ਨੂੰ ਪੈਸੇ ਪੁੱਛ ਕੇ ਕਿੰਨੀ ਗਿਣਤੀ-ਮਿਣਤੀ ਨਾਲ ਟਾਂਗੇ ਵਿੱਚ ਬੈਠੀ ਹੋਵੇਗੀ! ਉਸ ਵਿਚਾਰੀ ਦੀ ਤਾਂ ਇਹ ਗਿਣਤੀ ਉਲਟ-ਪੁਲਟ ਗਈ ਸੀ। ਉਸ ਨੇ ਟਾਂਗੇ ਵਾਲੇ ਨਾਲ ਕੋਈ ਝਗੜਾ ਨਹੀਂ ਕੀਤਾ ਪਰ ਆਸ ਤੋਂ ਘੱਟ ਰਹਿ ਗਏ ਪੈਸਿਆਂ ਨੂੰ ਉਹ ਆਪਣੀ ਤਲੀ 'ਤੇ ਬੜੀ ਹਸਰਤ ਨਾਲ ਨਿਹਾਰਦੀ ਰਹੀ।

ਮੈਂ ਪਿਛਾਂਹ ਮੁੜ ਕੇ ਵੇਖਿਆ। ਉਹ ਉਥੇ ਖਲੋਤੀ ਸੀ। ਬੱਚੇ ਉਹਦੇ ਕੋਲ ਕੋਲ ਸਨ ਅਤੇ ਉਹ ਅਜੇ ਵੀ ਤਲੀ ਉੱਤੇ ਪਏ ਪੈਸਿਆਂ ਨੂੰ ਨਿਹਾਰਦੀ ਪਈ ਸੀ। ਉਹਨੂੰ ਇੰਝ ਨਿਰਾਸ਼ ਤੇ ਉਦਾਸ ਖਲੋਤੀ ਵੇਖ ਕੇ ਮੇਰੇ ਕਲੇਜੇ ਦਾ ਰੁੱਗ ਭਰਿਆ ਗਿਆ। ਇਹ ਝਾਕੀ ਅੱਜ ਵੀ ਮੇਰੇ ਚੇਤੇ ਵਿੱਚ ਸਥਿਰ ਖਲੋਤੀ ਹੋਈ ਹੈ।

ਲਿਖਦਿਆਂ ਲਿਖਦਿਆਂ ਇਹ ਦੋ ਝਾਕੀਆਂ ਹੀ ਮੇਰੇ ਚੇਤੇ ਵਿੱਚ ਕਿਉਂ ਲਿਸ਼ਕੀਆਂ, ਜਿਨ੍ਹਾਂ ਵਿੱਚ ਆਰਥਿਕ ਥੁੜ੍ਹ ਦਾ ਚਿੱਤਰ ਪੇਸ਼ ਹੈ! ਕੀ ਇਸ ਪਿੱਛੇ ਬਚਪਨ ਵਿਚ ਮੇਰੀ ਆਰਥਿਕ ਤੌਰ ਉੱਤੇ ਥੁੜ ਦਾ ਨਿੱਜੀ ਅਹਿਸਾਸ ਤਾਂ ਕੰਮ ਨਹੀਂ ਸੀ ਕਰ ਰਿਹਾ। ਸ਼ਾਇਦ ਇਹ ਵੀ ਇੱਕ ਕਾਰਨ ਹੋਵੇ। ਉਸ ਵੇਲੇ ਦੇ ਆਮ ਪੇਂਡੂ ਕਿਸਾਨਾਂ ਦੇ ਬੱਚਿਆਂ ਵਾਂਗ ਸਾਡਾ ਜੀਵਨ ਕੋਈ ਐਸ਼ ਦਾ ਜੀਵਨ ਨਹੀਂ ਸੀ। ਖੇਤੀ 'ਚੋਂ ਮਸਾਂ ਘਰ ਦੀਆਂ ਲੋੜਾਂ ਹੀ ਤੁਰਦੀਆਂ ਸਨ। ਲੋੜ ਜੋਗੀ ਜ਼ਮੀਨ ਕੋਲ ਹੋਣ ਦੇ ਬਾਵਜੂਦ ਪੈਦਾਵਾਰ ਕੋਈ ਏਨੀ ਜ਼ਿਆਦਾ ਨਹੀਂ ਸੀ ਹੁੰਦੀ ਕਿ ਗੁਲਸ਼ੱਰੇ ਉਡਾਏ ਜਾ ਸਕਣ। ਸ਼ਾਇਦ ਇਹ ਵੀ ਇਕ ਕਾਰਨ ਸੀ ਕਿ ਆਉਣ ਵਾਲੇ ਸਮੇਂ ਵਿਚ ਆਰਥਿਕ ਵੰਡੀਆਂ ਵਾਲਾ ਸਮਾਜ ਬਦਲਣ ਦੀ ਤਾਂਘ ਮੇਰੇ ਜੀਵਨ ਦਾ ਵੱਡਾ ਸਰੋਕਾਰ ਬਣ ਗਈ।

*੧੫੩, ਗੋਲਡਨ ਐਵੇਨੀਊ*
*ਗੜ੍ਹਾ ਰੋਡ, ਜਲੰਧਰ*

## ਗੁਰੂ ਨਾਨਕ ਨੂੰ

*—ਢਿੱਲੋਂ ਪ੍ਰੀਤ*

ਆ ਗੁਰੂ ਨਾਨਕ ਪਿਆਰੇ ਵੇਖ
ਜੋ ਕੁਝ ਹੁੰਦਾ ਸਾਰੇ ਵੇਖ
ਹਿੰਦੂ ਮੁਸਲਮ ਸਿਖ ਇਸਾਈ
ਕਰਦੇ ਠੱਗੀਆਂ ਚਾਰੇ ਵੇਖ
ਘਰ-ਘਰ ਦੇ ਵਿੱਚ ਅੱਗ ਲੱਗੀ ਏ
ਬੇਸ਼ਕ ਚੜ੍ਹ ਚੁਬਾਰੇ ਵੇਖ
ਹਾਕਮ ਨੇਤਾ ਜਨਤਾ ਤਾਈਂ
ਝੂਠੇ ਦੇਂਦੇ ਲਾਰੇ ਵੇਖ
ਭਾਈ ਪੁਜਾਰੀ ਪਾਦਰੀ ਮੁੱਲਾਂ
ਮਾਰਨ ਕਿਵੇਂ ਫੁੰਕਾਰੇ ਵੇਖ
ਨਾਲ ਸਿਆਸਤ ਧਰਮ ਅਸਥਾਨੀਂ
ਬੈਠੇ ਹੋਏ ਹਤਿਆਰੇ ਵੇਖ
ਭ੍ਰਿਸ਼ਟਾਚਾਰ ਤੇ ਬੇ ਇਨਸਾਫੀ
ਸਰਕਾਰੇ ਦਰਬਾਰੇ ਵੇਖ
ਆਪਣੀ ਲਗੇ ਬੇੜੀ ਡੋਬਣ
ਖੜਕੇ ਦੂਰ ਕਿਨਾਰੇ ਵੇਖ
ਛਡ ਗਿਆ ਸੈਂ ਚਾਦਰ ਜੇਹੜੀ
ਲਾਹੇ ਕਿਵੇਂ ਲੰਗਾਰੇ ਵੇਖ
ਏਧਰ ਆ ਜਾਂ ਓਧਰ ਆਜਾ
ਦੋਵੇ ਥਾਂ ਦੁਬਾਰੇ ਵੇਖ
ਬਾਣੀ ਕੰਨੀ ਪੈਣ ਨਹੀਂ ਦੇਂਦੇ
ਜਾ ਕੇ ਗੁਰਦਵਾਰੇ ਵੇਖ
ਅੱਜ ਵੀ ਵਸਦੇ ਮਲਕ ਤੇ ਭਾਗੋ
ਲਾਲੋ ਗਰੀਬ ਵਿਚਾਰੇ ਵੇਖ
ਸਰਮਾਏਦਾਰਾਂ ਦੇ ਬੰਗਲੇ
ਮਾੜਿਆ ਦੇ ਵੀ ਢਾਰੇ ਵੇਖ
ਹਾਕਮ ਲੀਡਰਾਂ ਲੁਟ ਮਚਾਈ
ਆ ਏਹਨਾਂ ਦੇ ਕਾਰੇ ਵੇਖ
ਕਾਂਡ ਘੁਟਾਲੇ ਰੋਜ ਹੜਤਾਲਾਂ
ਲਗਦੇ ਝੂਠੇ ਨਾਹਰੇ ਵੇਖ
ਅਲਾ ਰਾਮ ਵਾਹਿਗੁਰੂ ਈਸਾ
ਸੁਤੇ ਠਾਕਰ ਦੁਵਾਰੇ ਵੇਖ
ਮੰਦਰ ਮਸਜਦ ਆਪ 'ਚ ਲੜਦੇ
ਚੜਦੇ ਏਹਨਾਂ ਦੇ ਪਾਰੇ ਵੇਖ
ਪੈਂਦੀ ਨਾਂ ਤੇਰੀ ਬਾਣੀ ਕੰਨੀ
ਪ੍ਰੀਤ ਦੇ ਜਾਕੇ ਧਾਰੇ ਵੇਖ।



Namdhari Elibrary NamdhariElibrary@gmail.com

# ਨਾਮਧਾਰੀ ਲਹਿਰ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਇਕ ਦੂਜੇ ਦੀਆਂ ਪੂਰਕ

—ਬੂਟਾ ਸਿੰਘ ਬੱਜੋਂ

ਬਾਲ ਅਵਸਥਾ ਤੋਂ ਜਦੋਂ ਬੱਚਾ ਕਿਸ਼ੋਰ ਉਮਰ ਵਿਚ ਪਹੁੰਚਦਾ ਹੈ ਤਾਂ ਉਸਦੇ ਮਨ ਅਤੇ ਦਿਮਾਗ ਵਿਚ ਨਵੇਂ-ਨਵੇਂ ਸੁਪਨੇ ਉਤਪੰਨ ਹੁੰਦੇ ਹਨ। ਉਹ ਉਸ ਵੇਲੇ ਕੋਰੀ ਸਲੇਟ ਦੀ ਤਰ੍ਹਾਂ ਹੁੰਦਾ ਹੈ, ਜਿਸ ਤਰ੍ਹਾਂ ਦਾ ਆਲਾ-ਦੁਆਲਾ ਜਾਂ ਮਾਹੌਲ ਮੌਕੇ ਤੇ ਮਿਲੇ ਉਸਦਾ ਅਸਰ ਹੋਣਾ ਲਾਜ਼ਮੀ ਹੈ। ਉਸੇ ਵਹਿਣ ਵਿਚ ਉਹ ਗਲਤਾਨ ਹੋ ਜਾਂਦਾ ਹੈ। ਉਸਦਾ ਸਾਰਾ ਕੁੱਝ ਹੀ ਇਸ ਦਾਅ 'ਤੇ ਲੱਗ ਜਾਂਦਾ ਹੈ। ਉਹ ਦੁਸ਼ਮਣਾਂ ਨੂੰ ਮਿੱਤਰ ਤੇ ਮਿੱਤਰਾਂ ਨੂੰ ਦੁਸ਼ਮਣ ਮੰਨ ਬੈਠਦਾ ਹੈ। ਇਹ ਕੁੱਝ ਹੋਣ ਵਾਲੇ ਮਹਾਨ ਬੰਦਿਆਂ ਨਾਲ ਵੀ ਵਾਪਰਦਾ ਹੈ। ਕਿਸੇ ਮੋੜ ਤੇ ਆ ਕੇ ਐਸਾ ਪਲਟਾ ਵੱਜਦਾ ਹੈ ਉਹ ਜ਼ਿੰਦਗੀ ਦੇ ਰਾਹਾਂ ਨੂੰ ਵੀ ਬਦਲ ਜਾਂਦਾ ਹੈ। ਉਸਨੂੰ ਦੋਸਤ ਦੁਸ਼ਮਣ ਦੀ ਪਛਾਣ ਹੋ ਜਾਂਦੀ ਹੈ। ਉਹ ਜ਼ਿੰਦਗੀ ਭਰ ਆਪਣੀ ਭੁੱਲ ਨੂੰ ਯਾਦ ਰੱਖ ਕੇ ਸੱਚੇ ਮਾਰਗ ਤੇ ਚਲਦਾ ਰਹਿੰਦਾ ਹੈ। ਇਸੇ ਤਰ੍ਹਾਂ ਉਹ ਮਹਾਨਤਾ ਦੀ ਪਦਵੀ ਪਾ ਲੈਂਦਾ ਹੈ। ਉਨ੍ਹਾਂ ਲਈ ਔਖੇ ਤੋਂ ਔਖਾ ਅਤੇ ਸੌਖੇ ਤੋਂ ਸੌਖਾ ਸਮਾਂ ਇਕ ਸਮਾਨ ਹੋ ਨਿਬੜਦਾ ਹੈ। ਉਹ ਸਦਾ ਨਿਰੰਤਰ ਆਪਣੇ ਰਸਤੇ ਤੇ ਅਡੋਲ ਚਲਦੇ ਤੇ ਥਿੜਕਣ ਨੇੜੇ ਨਹੀਂ ਆਉਣ ਦਿੰਦੇ। ਇਸ ਅਡੋਲਤਾ ਦਾ ਰੌਸ਼ਨ ਚਿਰਾਗ ਹਜ਼ਾਰਾਂ ਲੱਖਾਂ ਲੋਕਾਂ ਨੂੰ ਪ੍ਰਭਾਵਿਤ ਕਰਦਾ ਹੈ। ਪਰਵਾਨੇ ਆਪਣੀ ਸ਼ਮ੍ਹਾ ਤੇ ਹੱਸਦੇ-ਹੱਸਦੇ ਕੁਰਬਾਨ ਹੁੰਦੇ ਹਨ।

੧੮੭੦ ਈ. ਜਨਵਰੀ ਮਹੀਨੇ ਦੇ ਸ਼ੁਰੂ ਵਿਚ ਸੋਹਣ ਸਿੰਘ ਨਾਂ ਦੇ ਬੱਚੇ ਦਾ ਜਨਮ ਉਸਦੇ ਨਾਨਕੇ ਘਰ ਪਿੰਡ ਖੁਤਰਾ ਖੁਰਦ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਹੋਇਆ। ਸੋਹਣ ਸਿੰਘ ਹਾਲੇ ਇਕ ਸਾਲ ਦਾ ਹੀ ਹੋਇਆ ਸੀ ਕਿ ਉਸਦੇ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਪਿਤਾ ਦੀ ਮੌਤ ਤੋਂ ਬਾਅਦ ਘਰ ਨੂੰ ਚਲਾਉਣ ਲਈ ਸੋਹਣ ਸਿੰਘ ਦੇ ਦਾਦੀ ਜੀ ਨੇ ਜ਼ਮੀਨ ਜਾਇਦਾਦ ਦਾ ਕੰਮ ਆਪਣੇ ਜ਼ਿੰਮੇ ਲੈ ਲਿਆ। ਸੋਹਣ ਸਿੰਘ ਦੇ ਪਿਤਾ ਜੀ ਨੇ ਦੋ ਸ਼ਾਦੀਆਂ ਕਰਵਾਈਆਂ ਹੋਈਆਂ ਸਨ। ਪਹਿਲੀ ਮਾਤਾ ਜੀ ਦੇ ਜਦ ਕਾਫੀ ਸਮਾਂ ਔਲਾਦ ਨਾ ਹੋਈ ਤਾਂ ਦੂਜਾ ਵਿਆਹ ਕਰਵਾਉਣ ਲਈ ਉਨ੍ਹਾਂ ਦੇ ਜਨਨੀ ਮਾਤਾ ਜੀ ਨੇ ਮਜਬੂਰ ਕਰ ਦਿੱਤਾ। ਜਦੋਂ ਦੂਜੀ ਸ਼ਾਦੀ ਹੋ ਗਈ ਤਾਂ ਪਹਿਲੀ ਮਾਤਾ ਜੀ ਦੀ ਕੁੱਖੋਂ ਸੋਹਣ ਸਿੰਘ ਨੇ ਜਨਮ ਲਿਆ। ਰੋਹਲੀ ਉਮਰ ਤੋਂ ਜਦੋਂ ਜ਼ਰਾ ਉਪਰ ਉਠਿਆ ਤੇ ਏਥੋਂ ਉਸਦੀ ਸੋਚ ਤੇ ਸਰੀਰ ਵਿਚ ਕੁੱਝ-ਕੁੱਝ ਫਰਕ ਆਉਣ ਲੱਗ ਪਿਆ, ਉਹ ਮਰਜ਼ੀ ਦਾ ਸੰਸਾਰ ਸਿਰਜਣ ਲੱਗਾ, ਉਸਦੇ ਦੁਸ਼ਮਣ-ਮਿੱਤਰ ਬਣ ਗਏ। ਉਹ ਦਿਨੋ-ਦਿਨ ਉਨ੍ਹਾਂ ਦੇ ਜਾਲ ਵਿਚ ਫੱਸਣ ਲੱਗਾ। ਕਿਸੇ ਸਿਆਣੇ ਦੀਆਂ ਸਮਝੌਣੀਆਂ ਦਾ ਉਸ ਤੇ ਕੋਈ ਅਸਰ ਨਾ ਹੁੰਦਾ। ਦਾਦੀ ਅਤੇ ਮਾਵਾਂ ਨੇ ਬਥੇਰਾ ਸਮਝੌਣਾ ਪੁੱਤਰ ਇਹ ਤੇਰੇ ਮਿੱਤਰ ਨਹੀਂ, ਤੇਰੇ ਦੁਸ਼ਮਣ ਹਨ ਜੋ ਤੈਨੂੰ ਪੁੱਠੀਆਂ ਪੱਟੀਆਂ ਪੜ੍ਹਾਉਂਦੇ ਹਨ ਪਰ ਸੋਹਣ ਸਿੰਘ ਉਹਨਾਂ ਦੀਆਂ ਚਾਲਾਂ ਤੋਂ ਬਾਹਰ ਨਹੀਂ ਸੀ ਆ ਰਿਹਾ, ਹਾਰ ਕੇ ਉਹਨਾਂ ਆਖਣਾ ਪੁੱਤਰਾ ਇਹ ਸਭ ਕੁੱਝ ਤੇਰਾ ਹੀ ਹੈ ਚਾਹੇ ਛੇਤੀ ਖਾ ਲੈ ਚਾਹੇ ਹੌਲੀ-ਹੌਲੀ। ਜਦੋਂ ਕਰਜ਼ਾ ਜ਼ਿਆਦਾ ਸਿਰ ਚੜ੍ਹ ਜਾਣਾ, ਦਾਦੀ ਜੀ ਤੋਂ ਮਿੰਨਤਾਂ-ਤਰਲੇ ਕਰਕੇ ਪੈਸੇ ਲੈ ਲੈਣੇ। ਅੱਗੇ ਤੋਂ ਤੋਬਾ ਕਰਨ ਦਾ ਆਖ ਦੇਣਾ, ਪਰ ਆਥਣ ਨੂੰ ਫੇਰ ਉਹੀ ਹਾਲ ਕਰਕੇ ਆ ਜਾਣਾ।

"੧੩੦ ਵਿੱਘੇ ਜ਼ਮੀਨ ਦੇ ਜਦ ਕੋਲ ਹੋਣ ਉਹ ਦਾਰੂ ਨਾ ਪੀਊ ਤਾਂ ਹੋਰ ਕੀ ਕਰੂ। "ਮਾਤਾ ਜੱਟ ਦੀ ਜ਼ਮੀਨ ਵਿਚ ਦੋ ਖੂਹ ਆ, ਦੋ ਖੂਹ। ਡਾਕਰ ਨਿਆਈ ਆ, ਕੀ ਵਿਗੜ ਜਾਊ ਜੱਟ ਦਾ।" ਦਾਦੀ ਨੇ ਉਸ ਵੇਲੇ ਤਾਂ ਕੁੱਝ ਨਾ ਕਹਿਣਾ, ਸਵੇਰੇ ਉਸਨੂੰ ਦਹੀਂ ਵਿਚ ਤਾਜ਼ੇ ਦੁੱਧ ਦੀਆਂ ਧਾਰਾਂ ਮਾਰ ਕੇ ਧਰੋੜਕਰਾ ਬਣਾ ਕੇ ਦੇਣਾ, ਨਾਲੇ ਕਹਿ ਦੇਣਾ ਪੁੱਤਰਾ ਖੂਹ ਖਾਧੇ ਜਾਂਦੇ ਹਨ। ਇਸ ਮਾੜੀ ਆਦਤ ਤੇ ਸੋਹਣ ਸਿੰਘ ਨੇ ਦਾਦੀ ਜੀ ਦੇ ਅੱਗੇ ਬੋਲਣਾ ਨਾ। ਇਹ ਸਿਲਸਿਲਾ ਲਗਭਗ ੧੬ ਸਾਲ ਦੀ ਉਮਰ ਤੋਂ ੨੫ ਸਾਲ ਦੀ ਉਮਰ ਤਾਈਂ ਚਲਦਾ ਰਿਹਾ।

ਇਕ ਦਿਨ ਸ. ਸੋਹਣ ਸਿੰਘ ਅਚਾਨਕ ਗੁਰਦੁਆਰਾ ਸਾਹਿਬ ਦੇ ਕੋਲ ਦੀ ਲੰਘ ਰਹੇ ਸਨ। ਕੰਨੀਂ ਗੁਰਬਾਣੀ ਦੇ ਕੀਰਤਨ ਦੀ ਆਵਾਜ਼ ਪਈ, ਰਸ ਭਿੰਨੀ ਆਵਾਜ਼ ਐਸੀ ਕੰਨੀ ਪਈ ਸ. ਸੋਹਣ ਸਿੰਘ ਦੇ ਪੈਰ ਅੱਗੇ ਤੁਰਨ ਦੀ ਬਜਾਏ ਗੁਰਦੁਆਰੇ ਵੱਲ ਨੂੰ ਮੁੜ ਗਏ। ਮੱਥਾ ਟੇਕਿਆ ਸੰਗਤ ਵਿਚ ਬੈਠ ਗਿਆ। ਗੁਰਬਾਣੀ ਦਾ ਇਕ-ਇਕ ਸ਼ਬਦ ਧੁਰ ਅੰਦਰ ਮਨ ਅਤੇ ਦਿਮਾਗ ਵਿਚ ਬੈਠ ਗਿਆ ਸੀ ਜਿਵੇਂ ਅੰਮ੍ਰਿਤ ਰੂਪੀ ਵਰਖਾ ਹੋ ਰਹੀ ਹੋਵੇ। ਤਨ-ਮਨ ਸ਼ਾਂਤ ਹੋ ਰਿਹਾ ਸੀ, ਦੁਨੀਆ ਦੇ ਸਾਰੇ ਪਦਾਰਥ ਫਿੱਕੇ ਲੱਗ ਰਹੇ ਸਨ। ਸ਼ਬਦ ਗਾਇਨ ਤੋਂ



Namdhari Elibrary NamdhariElibrary@gmail.com

ਉਪਰੰਤ ਸੰਤ ਬਾਬਾ ਕੇਸਰ ਸਿੰਘ ਜੀ ਨੇ ਗੁਰਬਾਣੀ ਦੀ ਵਿਆਖਿਆ ਕੀਤੀ। ਬਾਬਾ ਕੇਸਰ ਸਿੰਘ ਪਿੰਡ ਮੁਹਾਵਾ (ਅਟਾਰੀ ਸ਼ਾਮ ਸਿੰਘ ਲਾਗੇ, ਜ਼ਿਲ੍ਹਾ ਅੰਮ੍ਰਿਤਸਰ) ਦੇ ਵਸਨੀਕ ਸਨ। ਉਹ ਗੁਰੂ ਰਾਮ ਸਿੰਘ ਕੂਕਾ ਜੀ ਦੀ ਚਲਦੀ ਨਾਮਧਾਰੀ ਲਹਿਰ ਦੇ ਪੈਰੋਕਾਰ ਸਨ। ਸਿੱਖ ਰਾਜ ਦੇ ਖਤਮ ਹੋਣ ਅਤੇ ਸਿੱਖ ਰਾਜ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਮਗਰੋਂ ਸਿੱਖਾਂ ਵਿਚ ਇਖਲਾਕੀ, ਰਾਜਨੀਤਕ ਤੇ ਧਾਰਮਿਕ ਆਈ ਗਿਰਾਵਟ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਮਨ ਤੇ ਗਹਿਰਾ ਦੁੱਖਦ ਅਸਰ ਪਾਇਆ। ਉਹ ਮੁੱਦਕੀ ਦੀ ਲੜਾਈ ਦੀ ਹਾਰ ਤੋਂ ਜੋ ਕੁੱਝ ਰਾਜਨੀਤਕਾਂ ਨੇ ਕੀਤੀ ਧੋਖੇਬਾਜ਼ੀ ਨੇ ਉਹਨਾਂ ਦੇ ਕੋਮਲ ਮਨ ਨੇ ਬਰਦਾਸ਼ਤ ਨਾ ਕੀਤਾ, ਉਹ ਉਥੋਂ ਪਿੰਡ ਭੈਣੀ ਆ ਗਏ। ਇੱਥਿ ਆ ਕੇ ਕੁੱਝ ਇਕ ਕੰਮ ਧੰਦੇ ਵੀ ਸ਼ੁਰੂ ਕੀਤੇ ਪਰ ਮਨ ਨਾ ਲੱਗਾ। ਗੁਲਾਮੀ ਦੀ ਚੋਭ ਨਾ ਸਹਿੰਦੇ ਹੋਏ ਉਹਨਾਂ ਨੇ ਸੱਚੇ-ਸੁੱਚੇ ਨਾਮ ਬਾਣੀ ਦੇ ਰਸੀਏ ਆਪਣੇ ਭਰੋਸੇਮੰਦ ਸਿੱਖ ਫੌਜੀਆਂ ਨੂੰ ਇਕੱਠੇ ਕਰਕੇ ਅਪ੍ਰੈਲ ੧੮੫੭ ਦੀ ਵਿਸਾਖੀ ਨੂੰ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਨਾਮਧਾਰੀ ਲਹਿਰ ਦਾ ਝੰਡਾ ਗੱਡਿਆ। ਉਹਨਾਂ ਨੇ ਆਪਣੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਵਿਦੇਸ਼ੀ ਚੀਜ਼ਾਂ ਦਾ ਬਾਈਕਾਟ ਕੀਤਾ ਜਾਵੇ, ਸਵਦੇਸ਼ੀ ਚੀਜ਼ਾਂ ਦੀ ਵਰਤੋਂ ਕੀਤੀ ਜਾਵੇ, ਉਹਨਾਂ ਗੁਰਮੁਖੀ ਪੜ੍ਹਨ ਅਤੇ ਲਿਖਣ ਤੇ ਜ਼ੋਰ ਦਿੱਤਾ। ਅੰਗਰੇਜ਼ੀ ਜ਼ੁਬਾਨ ਅਤੇ ਪੜ੍ਹਾਈ ਅੰਗਰੇਜ਼ਾਂ ਦੀਆਂ ਸਹੂਲਤਾਂ ਦਾ ਬਾਈਕਾਟ ਕਰਨ ਲਈ ਕਿਹਾ। ਰੇਲਵੇ ਸਫਰ ਦੀ ਮਨਾਹੀ ਕੀਤੀ। ਡਾਕ ਪ੍ਰਬੰਧ ਆਪਣਾ ਚਲਾਇਆ। ਵਿਧਵਾ ਵਿਆਹ ਕਰਨ ਦੀ ਖੁੱਲ ਦਿੱਤੀ। ਇਕ ਰੁਪਏ ਵਿਚ ਵਿਆਹ ਕਰਨ ਦੀ ਰੀਤ ਚਲਾਈ। ਅਦਾਲਤਾਂ ਦਾ ਬਾਈਕਾਟ ਕਰਕੇ ਪੰਚਾਇਤਾਂ ਦਾ ਗਠਨ ਕਰਨ ਦੀ ਸਲਾਹ ਦਿੱਤੀ। ਬੱਚੇ ਅਤੇ ਬੱਚੀਆਂ ਨੂੰ ਗੁਰਬਾਣੀ ਪੜ੍ਹਨ ਅਤੇ ਕੰਠ ਕਰਨ ਦੀ ਹਦਾਇਤ ਕੀਤੀ। ਸਿੱਖਾਂ ਨੂੰ ਸੱਚੇ ਅਤੇ ਸਿਦਕਵਾਨ ਬਣ ਕੇ ਲੋਕ ਸੇਵਾ ਕਰਨ ਲਈ ਪ੍ਰੇਰਿਆ। ਆਪਣੀ ਕਿਰਤ ਕਮਾਈ ਵਿਚੋਂ ਦਸਵੰਧ ਕੱਢਣਾ। ਇਹ ਆਵਾਜ਼ ਪੰਜਾਬ ਜਾਂ ਇਸ ਤੋਂ ਬਾਹਰ ਪਹੁੰਚਾਉਣ ਲਈ ਉਹਨਾਂ ਨੇ ਪਹਿਲਾਂ ਪੰਜ ਸੂਬੇ ਥਾਪੇ, ਜਿਵੇਂ-ਜਿਵੇਂ ਕੰਮ ਜਾਂ ਸੰਗਤ ਦੇ ਰੂਪ ਵਿਚ ਫੌਜੀ ਉਨ੍ਹਾਂ ਦੀ ਲਹਿਰ ਵਿਚ ਰਲਦੇ ਗਏ ਸੂਬੇ ਤੇ ਪ੍ਰਚਾਰਕਾਂ ਦੀ ਗਿਣਤੀ ਵੀ ਵਧੀ। ਇਥੋਂ ਤੱਕ ਕਿ ਸਤਿਗੁਰੂ ਰਾਮ ਸਿੰਘ ਨੇ ਪਿੰਡ-ਪਿੰਡ ਜਾ ਕੇ ਆਪਣੀ ਸੰਗਤ ਨੂੰ ਅਜ਼ਾਦੀ ਅਤੇ ਧਰਮ ਦਾ ਸੁਨੇਹਾ ਦਿੱਤਾ। ਇਸ ਤਰ੍ਹਾਂ ਲੱਖਾਂ ਦੀ ਗਿਣਤੀ ਵਿਚ ਨਾਮਧਾਰੀ ਲਹਿਰ ਵਿਚ ਸਿੰਘ ਸਜ ਗਏ। ਕੂੜ ਪ੍ਰਚਾਰ ਵੀ ਹੋਇਆ ਪਰ ਇਸਦੀ ਪ੍ਰਵਾਹ ਨਾ ਕਰਦੇ ਹੋਏ (ਕੂਕਾ) ਲਹਿਰ ਦਿਨ ਦੁੱਗਣੀ ਰਾਤ ਚੌਗੁਣੀ ਹੋ ਕੇ ਅੱਗੇ ਵਧੀ। ਪਰ ਕੁੱਝ ਇਕ ਧਾਰਮਿਕ ਥਾਵਾਂ ਦੀ ਹੁੰਦੀ ਬੇਹੁਰਮਤੀ ਵੇਖ ਕੇ ਕੁੱਝ ਸਿੱਖਾਂ ਤੋਂ ਝੱਲ ਨਾ ਹੋਇਆ ਜਿਵੇਂ ਅੰਮ੍ਰਿਤਸਰ ਵਿਖੇ ਹਰੀ-ਮੰਦਿਰ ਸਾਹਿਬ ਦੇ ਲਾਗੇ ਬੁੱਚੜਖਾਨਾ ਖੋਲ੍ਹਣਾ। ਜਿਸ ਵਿਚੋਂ ਹੱਡੀਆਂ ਲੈ ਕੇ ਕਾਂ ਅਤੇ ਇੱਲਾਂ ਸਰੋਵਰ ਦੀ ਪਰਿਕਰਮਾ ਵਿਚ ਜਾਂ ਗੁਰਦੁਆਰਾ ਸਾਹਿਬ ਦੀ ਇਮਾਰਤ ਤੇ ਸੁੱਟ ਦਿੰਦੇ ਸਨ। ਇਹ ਸਭ ਕੁੱਝ ਨਾਮਧਾਰੀ ਸਿੱਖਾਂ ਤੋਂ ਸਹਿ ਨਾ ਹੋਇਆ। ਉਨ੍ਹਾਂ ਚੁੱਪ-ਚੁਪੀਤੇ ਬੁੱਚੜਾਂ ਦਾ ਕਤਲ ਕਰ ਦਿੱਤਾ। ਜਦੋਂ ਸਤਿਗੁਰੂ ਰਾਮ ਸਿੰਘ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਹੁਕਮ ਦਿੱਤਾ ਕਿ ਜਾਓ ਆਪਣਾ ਜੁਰਮ ਕਬੂਲ ਕਰੋ। ਪੁੰਨ ਕੋਈ ਕਰੇ ਸਜ਼ਾ ਕੋਈ ਹੋਰ ਭੁਗਤੇ? ਉਸੇ ਵੇਲੇ ਸਿੰਘਾਂ ਨੇ ਹੁਕਮ ਮੰਨ ਕੇ ਆਪਣਾ ਕੀਤਾ ਜਾ ਕੇ ਮੰਨ ਲਿਆ। ਅੰਗਰੇਜ਼ੀ ਹਕੂਮਤ ਨੇ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਜਿਸਨੂੰ ਨਾਮਧਾਰੀ ਸਿੱਖਾਂ ਨੇ ਖੁਸ਼ੀ-ਖੁਸ਼ੀ ਮੰਨ ਲਿਆ। ਉਹਨਾਂ ਸ਼ਰਤ ਰੱਖੀ ਕਿ ਅਸੀਂ ਹਰਿਮੰਦਰ ਸਾਹਿਬ ਵਾਲੇ ਸਰੋਵਰ ਵਿਚ ਇਸ਼ਨਾਨ ਕਰਕੇ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ ਜਾਵਾਂਗੇ। ਸਟੇਸ਼ਨ ਦੇ ਲਾਗੇ ਇਕ ਬੋਹੜ ਦੇ ਦਰੱਖਤ ਨਾਲ ਉਹਨਾਂ ਨੂੰ ਫਾਂਸੀ ਦੇਣੀ ਸੀ। ਇਸ ਨਜ਼ਾਰੇ ਨੂੰ ਕੁੱਲ ਦੁਨੀਆ ਸਾਹ ਰੋਕ ਕੇ ਵੇਖ ਰਹੀ ਸੀ। ਉਨ੍ਹਾਂ ਨੇ ਨੰਗੇ ਮੂੰਹ ਆਪਣੇ ਗੱਲਾਂ ਵਿਚ ਫਾਂਸੀ ਦੇ ਰੱਸੇ ਪਾਏ, ਗੋਰੇ ਨੂੰ ਹੱਥ ਨਹੀਂ ਲਾਉਣ ਦਿੱਤਾ। ਨਾਮਧਾਰੀ ਸਿੰਘਾਂ ਨੇ ਰਾਏਕੋਟ ਵੀ ਇਸੇ ਤਰ੍ਹਾਂ ਕੀਤਾ। ਇਨ੍ਹਾਂ ਸਿੰਘਾਂ ਨੂੰ ਲੁਧਿਆਣਾ ਜੀ. ਟੀ. ਰੋਡ ਤੇ ਲਾਗੇ ਪਿੱਪਲ ਦੇ ਦਰੱਖਤ ਨਾਲ ਫਾਂਸੀ ਦਿੱਤਾ ਗਿਆ। ਮਲੇਰਕੋਟਲੇ ਦੇ ਸਾਕੇ ਨੇ ਤਾਂ ਅੰਗਰੇਜ਼ਾਂ ਨੂੰ ਭਾਵੇਂ ਹਿਲਾ ਕੇ ਰੱਖ ਦਿੱਤਾ ਪਰ ਅੰਗਰੇਜ਼ਾਂ ਨੂੰ ਨਾਮਧਾਰੀ ਸਿੰਘਾਂ ਤੇ ਜ਼ੁਲਮ ਕਰਨ ਲਈ ਰਾਹ ਪੱਧਰਾ ਕਰ ਦਿੱਤਾ, ਉਨ੍ਹਾਂ ਨੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਿਨਾਂ ਕਿਸੇ ਜੁਰਮ ਸਾਬਤ ਹੋਣ ਤੇ ਹੀ ਗ੍ਰਿਫਤਾਰ ਕਰ ਲਿਆ। ਉਹ ਸੰਗਤ ਨੂੰ ਸਤਿਗੁਰੂ ਹਰੀ ਸਿੰਘ ਦੇ ਲੜ ਲਾ ਆਪ ਅੰਗਰੇਜ਼ਾਂ ਦੀਆਂ ਜੇਲ੍ਹਾਂ ਵਿਚ ਤਸੀਹੇ ਝੱਲ ਰਹੇ ਸਨ। ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਰੰਗੂਨ (ਬਰਮਾ) ਵਿਚ ਕੈਦ ਕਰ ਦਿੱਤਾ ਪਰ ਸਿੱਖਾਂ ਨੇ ਫੇਰ ਵੀ ਉਹਨਾਂ ਨਾਲ ਸੰਪਰਕ ਰੱਖਿਆ ਤੇ ਰੂਸ, ਕਸ਼ਮੀਰ, ਅਫਗਾਨ, ਨੇਪਾਲ ਜਿਹੀਆਂ ਸਰਕਾਰਾਂ ਨਾਲ ਆਪਣੇ ਰਾਜਨੀਤਕ ਸਬੰਧ ਜੋੜੇ ਜੋ ਚਿੱਠੀਆਂ ਦੇ ਰੂਪ ਵਿਚ ਹਾਲੇ ਵੀ ਉਨ੍ਹਾਂ ਦੇਸ਼ਾਂ ਦੇ ਰਿਕਾਰਡ ਵਿਚ ਮੌਜੂਦ ਹਨ।

ਬਾਬਾ ਕੇਸਰ ਸਿੰਘ ਦੇ ਬਚਨਾਂ ਨੇ ਤਾਂ ਸ. ਸੋਹਣ ਸਿੰਘ ਨੂੰ ਕੀਲ ਹੀ ਲਿਆ। ਇਸ ਤੋਂ ਪਹਿਲਾਂ ਮਰਾਸੀਆਂ ਦੇ ਗਾਣੇ



Namdhari Elibrary NamdhariElibrary@gmail.com

ਤਾਂ ਸੁਣੇ ਸਨ ਮਨ ਬਹਿਲਾਉਣ ਲਈ ਪਰ ਇਹ ਰੰਗ ਪਹਿਲੀ ਵਾਰੀ ਹੀ ਸੁਣਿਆ ਸੀ। ਜੋ ਸਦਾ ਲਈ ਜੀਵਨ ਦੇ ਤੋੜ ਤਾਈਂ ਲੱਥਣ ਦਾ ਨਾਂ ਨਹੀਂ ਲੈਂਦਾ। ਸ. ਸੋਹਣ ਸਿੰਘ ਜੀ ਬਾਬਾ ਜੀ ਦੇ ਜੀਵਨ ਤੋਂ ਬੜੇ ਹੀ ਪ੍ਰਭਾਵਿਤ ਹੋਏ। ਉਹ ਛੂਆ-ਛਾਤ ਨਹੀਂ ਸਨ ਮੰਨਦੇ, ਹਰ ਜਾਤ ਧਰਮ ਦਾ ਆਦਰ ਕਰਦੇ ਸਨ। ਇਕ ਵਾਰੀ ਬਾਬਾ ਜੀ ਕਿਤੋਂ ਪੈਦਲ ਤੁਰ ਕੇ ਆ ਰਹੇ ਸੀ, ਬਰਸਾਤਾਂ ਦੇ ਦਿਨ ਸਨ, ਰੋਹੀ ਭਰੀ ਪਈ ਸੀ। ਇਕ ਅਛੂਤਾਂ ਦਾ ਲੜਕਾ ਬੁਖਾਰ ਨਾਲ ਤੜਫ ਰਿਹਾ ਸੀ। ਬਾਬਾ ਜੀ ਨੇ ਉਸਨੂੰ ਆਪਣੇ ਮੋਢਿਆਂ ਤੇ ਚੁੱਕਿਆ ਤੇ ਉਸਦੇ ਘਰ ਛੱਡ ਆਏ, ਦੁਆ-ਦਾਰੂ ਦਾ ਵੀ ਕੁੱਝ ਪੱਲਿਉਂ ਦੇ ਆਏ। ਜਦੋਂ ਘਰ ਆਏ ਤਾਂ ਘਰਦਿਆਂ ਨੇ ਆਖਿਆ ਇਸ਼ਨਾਨ ਕਰੋਗੇ, ਤਾਂ ਉਹਨਾਂ ਕਿਹਾ ਮੈਂ ਇਨਸਾਨ ਦੀ ਮਦਦ ਕੀਤੀ ਹੈ ਕੋਈ ਮਾੜਾ ਕੰਮ ਨਹੀਂ ਕੀਤਾ, ਇਸ ਲਈ ਮੈਂ ਪਵਿੱਤਰ ਹੋ ਗਿਆ ਹਾਂ। ਨਾਮਧਾਰੀਆਂ ਦੇ ਦਰਬਾਰ ਵਿਚ ਬਾਬਾ ਜੀ ਦੀ ਬੜੀ ਕਦਰ ਸੀ, ਬਾਬਾ ਜੀ ਦਾ ਇਹੋ ਸੁਭਾ ਵੇਖ ਕੇ ਬ੍ਰਹਮ ਗਿਆਨ ਦੀ ਮਹੱਤਤਾ ਦਾ ਪਤਾ ਚੱਲਦਾ ਹੈ। ਕੀਰਤਨ ਦੀ ਸਮਾਪਤੀ ਤੋਂ ਬਾਅਦ ਸ. ਸੋਹਣ ਸਿੰਘ ਜੀ ਨੇ ਰਾਤ ਦੇ ਖਾਣੇ ਦੀ ਆਪਣੇ ਘਰ ਵਿਚ ਕਰਨ ਦੀ ਅਰਜ ਕੀਤੀ, ਬਾਬਾ ਜੀ ਮੰਨ ਗਏ। ਸ. ਸੋਹਣ ਸਿੰਘ ਜੀ ਦੇ ਘਰ ਸੰਤਾਂ-ਮਹਾਤਮਾ ਦਾ ਵਾਸ ਹੋ ਗਿਆ। ਸਾਰੇ ਘਰਦਿਆਂ ਨੂੰ ਚਾਅ ਚੜ੍ਹ ਗਿਆ। ਦਾਦੀ ਜੀ ਅਤੇ ਦੋਨੋਂ ਮਾਵਾਂ ਨੇ ਸੰਤਾਂ ਦੀ ਖੁਸ਼ੀ-ਖੁਸ਼ੀ ਸੇਵਾ ਕੀਤੀ। ਰਾਤ ਦੇ ਖਾਣੇ ਤੋਂ ਬਾਅਦ ਕੀਰਤਨ ਸ਼ੁਰੂ ਹੋ ਗਿਆ, ਸਾਰੇ ਪਿੰਡ ਦੇ ਲੋਕ ਇਸ ਰਸ ਭਿੰਨੀ ਬਾਣੀ ਨੂੰ ਸੁਣਨ ਲਈ ਆਏ, ਨਾਲੇ ਅੰਦਰੋਂ ਬੜੇ ਖੁਸ਼ ਸਨ ਕਿ ਸੋਹਣ ਸਿੰਘ ਚੰਗੇ ਰਸਤੇ ਪੈ ਗਿਆ ਹੈ। ਕੀਰਤਨ ਦੀ ਸਮਾਪਤੀ ਤੋਂ ਬਾਅਦ ਸੋਹਣ ਸਿੰਘ ਦੇ ਦਾਦੀ ਜੀ ਨੇ ਬਾਬਾ ਕੇਸਰ ਸਿੰਘ ਪਾਸ ਅਰਜ ਕੀਤੀ ਕਿ ਹੇ ਮਹਾਰਾਜ ਜੇ ਸਾਡਾ ਸੋਹਣ ਸਿੰਘ ਇਸ ਨਰਕ ਤੋਂ ਨਿਕਲ ਜਾਵੇ ਤਾਂ ਸਦਾ ਤੁਹਾਡੇ ਅਹਿਸਾਨ ਨੂੰ ਨਹੀਂ ਭੁੱਲਾਂਗੇ। ਦਾਦੀ ਜੀ ਦੀ ਫਰਿਆਦ ਸੁਣੀ ਗਈ, ਬਾਬਾ ਜੀ ਨੇ ਸੋਹਣ ਸਿੰਘ ਨੂੰ ਕਿਹਾ ਕਿ ਮੈਂ ਤੈਨੂੰ ਖਾਣੋ-ਪੀਣੋ ਨਹੀਂ ਰੋਕਦਾ ਪਰ ਕਦੇ ਕਦੇ ਸਾਨੂੰ ਮਿਲ ਆਇਆ ਕਰ। ਬਾਬਾ ਜੀ ਇਹ ਗੱਲ ਕਹਿ ਕੇ ਚਲੇ ਗਏ। ਸੋਹਣ ਸਿੰਘ ਸ਼ਾਂਤਚਿੱਤ ਹੋ ਗਿਆ ਸੀ। ਉਹ ਇਰਾਦੇ ਦਾ ਬੜਾ ਪੱਕਾ ਸੀ। ਜਦੋਂ ਉਸਨੂੰ ਦੁਸ਼ਮਣ-ਮਿੱਤਰ ਦੀ ਪਛਾਣ ਹੋ ਗਈ ਤਾਂ ਹੁਣ ਉਹ ਦੁਸ਼ਮਣਾਂ ਕੋਲ ਕਿਉਂ ਜਾਵੇ। ਇਕ ਦੋ ਦਿਨ ਉਡੀਕੇ ਕੇ ਦੁਸ਼ਮਣ-ਮਿੱਤਰਾਂ ਦੀ ਢਾਣੀ ਆ ਗਈ ਕਿ ਪਤਾ ਕਰੀਏ ਕਿ ਸਾਡਾ ਸਰਦਾਰ ਸੋਹਣ ਸਿੰਘ ਕਿਤੇ ਢਿੱਲਾਮੱਠਾ ਤਾਂ ਨਹੀਂ। ਉਨ੍ਹਾਂ ਦੀਆਂ ਮੋਮੋਠੱਗਣੀਆਂ ਸੁਣ ਕੇ ਸੋਹਣ ਸਿੰਘ ਬੋਲਿਆ ਕੁੱਝ ਨਹੀਂ, ਉਹ ਉਠਿਆ, ਅੰਦਰੋਂ ਇਕ ਅੱਧੀ ਬੋਤਲ ਸ਼ਰਾਬ ਦੀ ਲੈ ਆਇਆ, ਕਈਆਂ ਦੇ ਮੂੰਹ ਵਿਚ ਪਾਣੀ ਆ ਗਿਆ ਕਿ ਸੋਹਣ ਸਿੰਘ ਘਰ ਆਏ ਦੋਸਤਾਂ ਦਾ ਮਾਣ ਰੱਖਣ ਲੱਗਾ ਹੈ ਪਰ ਸੋਹਣ ਸਿੰਘ ਤਾਂ ਉਹਨਾਂ ਤੋਂ ਦੂਰ ਹੋ ਗਿਆ ਸੀ। ਉਸਨੇ ਉਨ੍ਹਾਂ ਦੇ ਸਾਹਮਣੇ ਜ਼ਮੀਨ ਤੇ ਮਾਰ ਕੇ ਬੋਤਲ ਦਾ ਧੁਮਾਰਕ ਭੰਨ ਦਿੱਤਾ ਸੀ। ਉਹ ਸਾਰੇ ਨਿਰਾਸ਼ ਹੋ ਕੇ ਮੁੜ ਗਏ, ਸੋਹਣ ਸਿੰਘ ਆਪਣੀ ਦੁਨੀਆ ਵਿਚ ਮਸਤ ਹੋ ਗਏ, ਉਨ੍ਹਾਂ ਨੇ ਬਾਬਾ ਜੀ ਨਾਲ ਸਲਾਹ ਕਰਕੇ ਹੋਲੇ-ਮੁਹੱਲੇ ਦਾ ਮੇਲਾ ਆਪਣੇ ਖਰਚੇ ਤੇ ਆਪਣੇ ਪਿੰਡ ਭਕਨੇ ਕਰਵਾਉਣ ਦਾ ਮਨ ਬਣਾ ਲਿਆ। ਮੇਲੇ ਦੀ ਤਿਆਰੀ ਲਈ ਰਾਸ਼ਨ ਆਦਿ ਦਾ ਪ੍ਰਬੰਧ ਕਰਨ, ਆਈਆਂ ਸੰਗਤਾਂ ਨੂੰ ਠਹਿਰਾਉਣ ਲਈ ਜਗ੍ਹਾ ਦਾ ਪ੍ਰਬੰਧ ਕਰਨਾ ਹੋਰ ਬਾਬਾ ਜੀ ਦੀ ਸਲਾਹ ਨਾਲ ਜਿਸ ਚੀਜ਼ ਦੀ ਲੋੜ ਸੀ ਸਮੱਗਰੀ ਲੈ ਆਂਦੀ। ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ। ਰਾਗੀਆਂ ਦੇ ਜੱਥੇ ਵੀ ਦੂਰੋਂ ਨੇੜਿਉਂ ਆਉਣ ਲੱਗੇ। ਅਗਲੀ ਸਵੇਰ ਆਸਾ ਦੀ ਵਾਰ ਨਾਲ ਮੇਲੇ ਦਾ ਆਗਾਜ਼ ਹੋ ਗਿਆ। ਇਸ ਤਰ੍ਹਾਂ ਸੰਗਤਾਂ ਕਾਫੀ ਗਿਣਤੀ ਵਿਚ ਆਉਣੀਆਂ ਸ਼ੁਰੂ ਹੋ ਗਈਆਂ। ਮੇਲਾ ਭਰ ਗਿਆ, ਰਾਗੀਆਂ ਨੇ ਗੁਰੂ ਜਸ ਗਾਇਆ, ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਅਤੇ ਦੇਸ਼ ਦੀ ਆਜ਼ਾਦੀ ਲਈ ਘਾਲੀਆਂ ਘਾਲਣਾਵਾਂ ਤੇ ਚਾਨਣਾ ਪਾਇਆ ਗਿਆ। ਇਹ ਸਿਲਸਿਲਾ ਹਰ ਸਾਲ ਸ਼ੁਰੂ ਹੋ ਗਿਆ, ਜਿਸ ਨਾਲ ਲੋਕਾਂ ਵਿਚ ਇਹ ਧਾਰਨਾ ਬਣ ਗਈ ਕਿ ਭਕਨੇ ਵਾਲੇ ਸੋਹਣ ਸਿੰਘ ਦਾ ਮੇਲਾ ਜ਼ਰੂਰ ਦੇਖਣਾ ਜੋ ਬਾਅਦ ਵਿਚ ਸੋਹਣ ਸਿੰਘ ਭਕਨਾ ਬਣ ਗਿਆ। ਪਰ ਇਸ ਨਾਲ ਸੋਹਣ ਸਿੰਘ ਭਕਨੇ ਦੀ ਜ਼ਮੀਨ ਗਹਿਣੇ ਪੈ ਗਈ। ਸਿਰਫ ਢਾਈ ਕਿੱਲੇ ਬਚੀ। ਹੁਣ ਸੋਹਣ ਸਿੰਘ ਭਕਨੇ ਦੇ ਘਰ ਦਾ ਗੁਜ਼ਾਰਾ ਔਖਾ ਹੋ ਗਿਆ, ਉਹ ਇੱਧਰ-ਉਧਰ ਦੀ ਸੋਚਣ ਲੱਗਾ। ਬਾਬਾ ਜੀ ਨਾਲ ਗੱਲ ਕੀਤੀ। ਬਾਬਾ ਜੀ ਕੋਲ ਬੈਠੇ ਇਕ ਸ਼ਾਹੂਕਾਰ ਨੂੰ ਕਹਿਣ ਲੱਗੇ ਕਿ ਸੋਹਣ ਸਿੰਘ ਰੱਬ ਨੂੰ ਮਿਲਣ ਚੱਲਿਆ ਸੀ ਪਰ ਹੁਣ ਇਸ ਨੂੰ ਪੈਸੇ ਦੀ ਲੋੜ ਪੈ ਗਈ। ਸ਼ਾਹੂਕਾਰ ਨੇ ਆਖਿਆ ਬਾਬਾ ਜੀ ਪੈਸੇ ਜਿੰਨੇ ਇਸਨੂੰ ਲੋੜ ਹਨ ਮੈਂ ਦੇ ਦੇਵਾਂਗਾ ਪਰ ਇਹ ਇਕ ਵਾਰੀ ਆਪਣੇ ਮੂੰਹੋ ਕਹਿ ਦੇਵੇ ਕਿ ਜਿੰਨਾ ਪੁੰਨ ਦਾਨ ਕੀਤਾ ਉਹ ਮੈਂ ਇਸਨੂੰ ਦੇਂਦਾ ਹਾਂ। ਸੋਹਣ ਸਿੰਘ ਭਕਨੇ ਨੇ ਕਿਹਾ ਕਿ ਚੰਦ ਛਿੱਲੜਾਂ ਦੇ ਬਦਲੇ ਮੈਂ ਆਪਣਾ ਇਮਾਨ ਨਹੀਂ ਵੇਚਣਾ। ਬਾਬਾ ਜੀ ਦੇ ਇਸ਼ਾਰੇ ਤੇ ਸੋਹਣ ਸਿੰਘ ਨੇ ਖੇਤੀਬਾੜੀ ਦਾ ਕੰਮ ਸ਼ੁਰੂ ਕੀਤਾ ਜੋ ਔਖਾ ਤਾਂ ਜ਼ਰੂਰ ਸੀ ਪਰ ਇਸ ਤੋਂ ਬਿਨਾਂ ਚਾਰਾ



Namdhari Elibrary NamdhariElibrary@gmail.com

ਵੀ ਕੋਈ ਨਹੀਂ ਸੀ। ਕਹਿੰਦੇ ਹਨ ਜਦੋਂ ਬੰਦਾ ਤੰਗੀ ਵਿਚ ਆ ਜਾਵੇ ਵਪਾਰੀ ਮਗਰ-ਮਗਰ ਫਿਰਦੇ ਹਨ। ਇਕ ਦਿਨ ਸੋਹਣ ਸਿੰਘ ਦਾ ਮਿੱਤਰ ਜੋ ਇਸਾਈ ਮੱਤ ਨਾਲ ਸਬੰਧ ਰੱਖਦਾ ਸੀ, ਸੋਹਣ ਸਿੰਘ ਨੂੰ ਖੇਤੋਂ ਆਉਂਦਿਆਂ ਨੂੰ ਮਿਲ ਗਿਆ। ਸੋਹਣ ਸਿੰਘ ਇਕ ਦਰੱਖਤ ਥੱਲੇ ਪੱਠਿਆਂ ਦੀ ਭਰੀ ਸੁੱਟ ਕੇ ਗਰਦਣ ਸਿੱਧੀ ਕਰਨ ਲੱਗ ਪਿਆ, ਇਸਾਈ ਮਿੱਤਰ ਨੇ ਇਹ ਹਾਲਤ ਤੱਕ ਕੇ ਮੌਕਾ ਨਾ ਖੁੰਝਣ ਦਿੱਤਾ, ਉਸ ਆਖਿਆ, "ਸੋਹਣ ਸਿਆਂ ਤੂੰ ਐਨਾ ਦੁਖੀ ਹੁੰਨਾ, ਤੂੰ ਮੇਰੀ ਸਲਾਹ ਮੰਨ ਤੂੰ ਇਸੇ ਲਿਬਾਸ ਵਿਚ ਰਹਿ ਤੇਰਾ ਸਾਰਾ ਕਰਜ਼ਾ ਉਤਾਰ ਦੇਊਂ, ਖੇਤ ਵੀ ਛੁੱਡਾ ਦਊਂ, ਇਕ ਵਾਰ ਇਸਾਈ ਮੱਤ ਧਾਰਨ ਕਰ ਲੈ।" ਸੋਹਣ ਸਿੰਘ ਇਹ ਗੱਲ ਸੁਣ ਕੇ ਲਾਲ-ਪੀਲਾ ਹੋ ਗਿਆ, "ਜਾਹ ਚਲਾ ਜਾਹ, ਮੈਨੂੰ ਤੰਗੀ ਜ਼ਰੂਰ ਹੈ ਪਰ ਮੈਂ ਆਪਣੇ ਅਕੀਦੇ ਦਾ ਪੱਕਾ ਹਾਂ, ਮੈਨੂੰ ਮੁੜ ਕੇ ਇਹ ਗੱਲ ਨਾ ਕਹੀਂ।" ਫੇਰ ਕੁੱਝ ਕੁ ਸੋਚ ਕੇ ਇਸਾਈ ਨੇ ਕਿਹਾ ਕਿ ਮੈਂ ਤਾਂ ਤੇਰੀ ਹਾਲਤ ਦੇਖ ਕੇ ਤੈਨੂੰ ਕਹਿ ਬੈਠਾ, ਗੱਲ ਮੁੱਕ ਗਈ। ਭਰੀ ਚੁੱਕ ਕੇ ਸੋਹਣ ਸਿੰਘ ਨੇ ਮਨ ਹੀ ਮਨ ਵਿਚ ਫੈਸਲਾ ਕਰ ਲਿਆ ਕਿ ਅਮਰੀਕਾ ਜਾਂ ਕਨੇਡਾ ਵਿਚ ਜਾਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ, ਸੋਹਣ ਸਿੰਘ ਨੇ ਬਾਬਾ ਜੀ ਨੂੰ ਵੀ ਦੱਸ ਦਿੱਤਾ, ਅਖੀਰ ਦੋਵਾਂ ਮਾਤਾਵਾਂ ਅਤੇ ਪਤਨੀ ਨੂੰ ਰੋਂਦਿਆਂ ਕੁਰਲਾਉਂਦਿਆਂ ਛੱਡ ਸੋਹਣ ਸਿੰਘ ੩ ਫਰਵਰੀ ੧੯੦੯ ਨੂੰ ਅਮਰੀਕਾ ਵੱਲ ਨੂੰ ਦਿਲ ਤੇ ਪੱਥਰ ਰੱਖ ਕੇ ਚੱਲ ਪਿਆ।

ਉਥੇ ਭਾਰਤੀਆਂ ਤੇ ਹੋਰ ਦੇਸ਼ਾਂ ਦੇ ਮਜ਼ਦੂਰਾਂ ਦੀ ਗਿਣਤੀ ਹਰ ਰੋਜ਼ ਵਧ ਰਹੀ ਸੀ। ਲੱਕੜ ਚੀਰਨੀ, ਰੇਲਵੇ ਦੀਆਂ ਲਾਈਨਾਂ ਵਿਛਾਉਣੀਆਂ, ਪੁਲ ਉਸਾਰਨੇ, ਸੜਕਾਂ ਬਣਾਉਣੀਆਂ, ਖੇਤੀਬਾੜੀ ਦਾ ਕੰਮ ਮੁੱਖ ਸਨ, ਬਾਹਰਲੀ ਲੇਬਰ ਉਥੋਂ ਦੀ ਲੇਬਰ ਨਾਲੋਂ ਘੱਟ ਪੈਸਿਆਂ ਤੇ ਕੰਮ ਕਰ ਦਿੰਦੀ ਸੀ। ਇਸ ਗੱਲ ਦੀ ਖਿਝ ਕਰਕੇ ਉਥੋਂ ਦੀ ਲੇਬਰ ਬਾਹਰਲੇ ਮਜ਼ਦੂਰਾਂ ਤੇ ਹਮਲੇ ਕਰ ਦਿੰਦੀ, ਕੋਈ ਪੁੱਛਦਾ ਨਹੀਂ ਸੀ। ਇਸ ਦਰਮਿਆਨ ਇਕ ਘਟਨਾ ਵਾਪਰੀ ਜਰਮਨ ਦੇ ਵਾਸੀ ਮਜ਼ਦੂਰਾਂ ਤੇ ਅਮਰੀਕੀ ਮਜ਼ਦੂਰਾਂ ਨੇ ਹਮਲਾ ਕਰ ਦਿੱਤਾ। ਜਰਮਨ ਦੀ ਸਰਕਾਰ ਨੇ ਅਮਰੀਕਾ ਦੀ ਸਰਕਾਰ ਤੇ ਏਨਾ ਜ਼ੋਰ ਪਾਇਆ ਕਿ ਨਾਲੇ ਤਾਂ ਅਮਰੀਕਾ ਦੀ ਸਰਕਾਰ ਨੂੰ ਮੁਆਫੀ ਮੰਗਣੀ ਪਈ, ਨਾਲੇ ਉਨ੍ਹਾਂ ਨੂੰ ਮੁਆਵਜ਼ਾ ਦੇਣਾ ਪਿਆ। ਹਿੰਦੀ ਲੇਬਰ ਨੇ ਆਪਣੇ ਅੰਗਰੇਜ਼ੀ ਸਫ਼ੀਰ ਨਾਲ ਗੱਲ ਕੀਤੀ ਪਰ ਕੋਈ ਫਰਕ ਨਾ ਪਿਆ। ਇਸੇ ਵਜਾਹ ਕਰਕੇ ਹਿੰਦੀਆਂ ਉਤੇ ਜ਼ਿਆਦਾ ਹਮਲੇ ਹੁੰਦੇ ਸਨ। ਨਹੀਂ ਤਾਂ ਹਿੰਦੀਆਂ ਨਾਲੋਂ ਜਰਮਨੀ ਅਤੇ ਰੂਸੀ ਲੇਬਰ ਘੱਟ ਪੈਸਿਆਂ ਤੇ ਵੀ ਕੰਮ ਕਰ ਦੇਂਦੀ ਸੀ। ਇਸ ਵਿਤਕਰੇ ਨੇ ਹਿੰਦੀਆਂ ਵਿਚ ਏਕਤਾ ਦੀ ਸੂਝ ਲੈ ਆਂਦੀ, ਅੱਗੇ ਤੋਂ ਜਿੱਥੇ ਵੀ ਕੋਈ ਘਟਨਾ ਵਾਪਰਦੀ ਸਾਰੇ ਇਕੱਠੇ ਹੋ ਕੇ ਪੈ ਜਾਂਦੇ। ਇਸ ਤਰ੍ਹਾਂ ਕੁੱਝ-ਕੁੱਝ ਗੁੰਡਾਗਰਦੀ ਨੂੰ ਠੱਲ ਪੈਣ ਲੱਗੀ। ਕਾਮਾਗਾਟਾਮਾਰੂ ਜਹਾਜ਼ ਦੀ ਕਨੇਡਾ ਵਿਚ ਹੋਈ ਘਟਨਾ ਨੇ ਤਾਂ ਸਾਰੇ ਹਿੰਦੀਆਂ, ਜਿੱਥੇ-ਜਿੱਥੇ ਵੱਖਰੇ-ਵੱਖਰੇ ਦੇਸ਼ਾਂ ਵਿਚ ਵਸੇ ਹੋਏ ਸਨ, ਨੂੰ ਇਕ ਲੜੀ ਵਿਚ ਪਰੋ ਦਿੱਤਾ, ਕਮੀ ਸੀ ਬੱਸ ਇਕ ਲੀਡਰਸ਼ਿਪ ਦੀ।

੧੯੧੧ ਨੂੰ ਸ੍ਰੀ ਜੀ. ਡੀ. ਕੁਮਾਰ ਮਈ ਦੇ ਮਹੀਨੇ ਕਨੇਡਾ ਛੱਡ ਅਮਰੀਕਾ ਦੇ ਸ਼ਹਿਰ ਸਿਆਟਲ ਆ ਗਿਆ, ਉਥੋਂ ਉਸਨੇ ਬਾਬੂ ਹਰਨਾਮ ਸਿੰਘ ਨੂੰ ਨਾਲ ਲੈ ਕੇ ਦਰਿਆ ਕੋਲੰਬੀਆ ਦੇ ਨਾਲ-ਨਾਲ ਜਿੱਥੇ ਕਾਫੀ ਲੰਬੀ ਪੱਟੀ ਹਿੰਦੀ ਮਜ਼ਦੂਰਾਂ ਦੀ ਸੀ, ਉਥੇ ਕਾਫੀ ਡੇਰਿਆਂ ਤੇ ਗਿਆ ਪਰ ਉਹ ਸੁਧਾਰਾਂ ਦੀ ਗੱਲ ਜ਼ਿਆਦਾ ਕਰਦਾ ਸੀ। ਬਾਬੂ ਹਰਨਾਮ ਸਿੰਘ ਨੇ ਸੁਝਾਅ ਦਿੱਤਾ ਸ੍ਰੀ ਜੀ. ਡੀ. ਕੁਮਾਰ ਜੀ ਗੱਲ ਸੁਧਾਰਾਂ ਦੀ ਨਹੀਂ, ਗੱਲ ਭਾਰਤ ਦੀ ਗੁਲਾਮੀ ਗਲੋਂ ਲਾਹੁਣ ਦੀ ਹੈ, ਇਸ ਲਈ ਕੋਈ ਸਭਾ ਸੁਸਾਇਟੀ ਬਣਾਈ ਜਾਵੇ। ਇਸ ਸੁਝਾਅ ਨੂੰ ਮੰਨ ਲਿਆ ਗਿਆ। ਇਸਦਾ ਕਾਫੀ ਪ੍ਰਚਾਰ ਕੀਤਾ ਗਿਆ, ਥਾਂ-ਥਾਂ ਤੇ ਭਾਰੀ ਹੁੰਗਾਰਾ ਮਿਲਣ ਲੱਗਾ, ਲੋਕ ਉਨ੍ਹਾਂ ਦੇ ਤਾਅਨਿਆਂ-ਮਿਹਣਿਆਂ ਤੋਂ ਤੰਗ ਆ ਕੇ ਚੁੱਕੇ ਸਨ ਤੇ ਸਿਰ-ਧੜ ਦੀ ਬਾਜ਼ੀ ਲਾਈ ਬੈਠੇ ਸੀ। ੧੯੧੨ ਨੂੰ ਪੋਰਟਲੈਂਡ ਵਿਚ ਇਕ ਵੱਡਾ ਇਕੱਠ ਸੱਦਿਆ ਗਿਆ ਜਿਸ ਵਿਚ ਬਰਾਇਡਲਵਿਲ ਤੋਂ ਭਾਈ ਹਰਨਾਮ ਸਿੰਘ ਕੋਟਲਾ, ਨੌਧ ਸਿੰਘ ਤੇ ਹੋਰ ਸਾਥੀ ਵੀ ਆਏ, ਸੇਂਟਜਾਨ ਤੋਂ ਪੰਡਿਤ ਕਾਂਸ਼ੀ ਰਾਮ, ਸ੍ਰੀ ਰੱਖਾ ਰਾਮ ਸੜੋਆ ਤੇ ਸਾਥੀਆਂ ਸਮੇਤ ਪਹੁੰਚੇ, ਮੋਨਾਰਨ ਮਿੱਲ ਤੋਂ ਭਾਈ ਸੋਹਣ ਸਿੰਘ ਜੀ ਭਕਨਾ, ਭਾਈ ਊਧਮ ਸਿੰਘ ਜੀ ਕਸੇਲ ਤੇ ਪੋਰਟਲੈਂਡ ਵਿਚ ਕੰਮ ਕਰਨ ਵਾਲੇ ਸਾਥੀ ਪਹੁੰਚੇ। ਜਿੱਥੇ ਸ੍ਰੀ ਜੀ. ਡੀ. ਕੁਮਾਰ ਨੇ ਆਪਣੇ ਵਿਚਾਰ ਰੱਖੇ ਉਥੇ ਬਾਕੀ ਸਾਰਿਆਂ ਨੇ ਵੀ ਖੁੱਲ੍ਹ ਕੇ ਇਸ ਉਤੇ ਚਰਚਾ ਕੀਤੀ, ਫੈਸਲਾ ਹੋਇਆ ਕਿ ਸਾਨੂੰ ਕੋਈ ਸੰਗਠਨ ਬਣਾਉਣਾ ਚਾਹੀਦਾ ਹੈ। ਸਾਰਿਆਂ ਦੀ ਰਾਏ ਲੈਣ ਤੋਂ ਬਾਅਦ ਇਕ ਜੱਥੇਬੰਦੀ ਹੋਂਦ ਵਿਚ ਆਈ ਜਿਸਦਾ ਨਾਂ ਹਿੰਦੋਸਤਾਨ ਐਸੋਸੀਏਸ਼ਨ ਆਫ ਪੈਸਫਿਕ ਕੋਸਟ ਰੱਖਿਆ ਗਿਆ। ਨਿਯਮ ਅਤੇ ਉਪ-ਨਿਯਮ ਵੀ ਬਣਾਏ ਗਏ। ਜਿਸ ਵਿਚ ਦਰਜ ਸੀ ਧਰਮ ਅਤੇ ਜਾਤ ਹਰ ਇਕ ਦਾ ਨਿੱਜੀ ਮਸਲਾ ਹੈ, ਇਸ ਵਿਚ ਛੂਆ-ਛਾਤ ਨੂੰ ਕੋਈ ਥਾਂ ਨਹੀਂ ਸੀ। ਪੋਰਟਲੈਂਡ ਵਿਚ ਇਕ ਮਕਾਨ ਕਿਰਾਏ ਤੇ ਲੈ ਕੇ ਇਸਦਾ ਦਫ਼ਤਰ ਖੋਲ੍ਹਿਆ


Namdhari Elibrary NamdhariElibrary@gmail.com

ਜਾਵੇ, ਉਥੇ ਆਏ ਸਾਰਿਆਂ ਨੇ ਇਸਦਾ ਮੈਂਬਰ ਬਣਨ ਲਈ ਆਪਣਾ-ਆਪਣਾ ਨਾਂ ਲਿਖਾ ਦਿੱਤਾ। ਸੰਤ ਬਾਬਾ ਕੇਸਰ ਸਿੰਘ ਜੀ ਦੀ ਸੰਗਤ ਵਿਚ ਰਹੇ ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਹੋਈ ਅਜ਼ਾਦੀ ਦੀ ਸ਼ਮ੍ਹਾ ਦੇ ਪਰਵਾਨੇ ਭਾਈ ਸੋਹਣ ਸਿੰਘ ਜੀ ਭਕਨਾ ਨੂੰ ਇਸਦਾ ਪ੍ਰਧਾਨ ਥਾਪਿਆ ਗਿਆ। ਸ੍ਰੀ ਜੀ. ਡੀ. ਕੁਮਾਰ ਇਸਦੇ ਜਨਰਲ ਸਕੱਤਰ ਬਣੇ, ਪੰਡਿਤ ਕਾਸ਼ੀ ਰਾਮ ਖਜ਼ਾਨਚੀ। ਇਹ ਫੈਸਲਾ ਕੀਤਾ ਗਿਆ ਕਿ ਇਹ ਉਰਦੂ ਵਿਚ ਹਫਤਾਵਾਰ 'ਹਿੰਦੋਸਤਾਨ ਨਾਂ ਦਾ ਅਖਬਾਰ ਕੱਢਿਆ ਜਾਵੇਗਾ।

ਲਾਲਾ ਠਾਕਰ ਦਾਸ ਦੇ ਸੁਝਾਅ ਤੇ ਲਾਲਾ ਹਰਦਿਆਲ ਨੂੰ ਸੱਦਿਆ ਗਿਆ, ਲਾਲਾ ਜੀ ੨੫ ਮਾਰਚ ੧੯੧੩ ਨੂੰ ਸੇਂਟਜਾਨ ਪਹੁੰਚ ਗਏ ਉਨ੍ਹਾਂ ਆਉਂਦਿਆਂ ਹੀ ਇਕ ਸੁਝਾਅ ਦਿੱਤਾ ਕਿ ਅੰਗਰੇਜ਼ੀ ਵਿਚ ਜਥੇਬੰਦੀ ਦਾ ਨਾਂ ਹਰ ਇਕ ਦੀ ਜ਼ੁਬਾਨ ਤੇ ਨਹੀਂ ਚੜ੍ਹ ਸਕਦਾ। ਇਸ ਲਈ ਇਸਦਾ ਨਾਂ ੧੮੫੭ ਦੇ ਨਾਂ ਨਾਲ ਜੋੜ ਕੇ ਰੱਖਿਆ ਜਾਵੇ। ਅੰਗਰੇਜ਼ਾਂ ਨੇ ਭਾਵੇਂ ਗਦਰ ਨੂੰ ਗਦਾਰ ਦਾ ਦਰਜਾ ਦਿੱਤਾ ਸੀ, ਇਸ ਲਈ ਅੰਗਰੇਜ਼ ਇਸ ਤੋਂ ਚਿੜ੍ਹਦੇ ਹਨ, ਇਹ ਨਾਮ ਸਾਡੀ ਅਜ਼ਾਦੀ ਦਾ ਪ੍ਰਤੀਕ ਬਣ ਕੇ ਉਭਰਿਆ ਸੀ। ਲਾਲਾ ਜੀ ਦੇ ਇਸ ਵਿਚਾਰ ਨਾਲ ਸਾਰੇ ਸਹਿਮਤ ਹੋ ਗਏ, ਅੰਗਰੇਜ਼ੀ ਰਾਜ ਦੇ ਵਿਰੁੱਧ ਹਥਿਆਰ ਉਠਾਣੇ ਕੋਈ ਗਦਾਰੀ ਨਹੀਂ ਪੁੰਨ ਹੈ ਪੁੰਨ। ਅਸੀਂ ਅੰਗਰੇਜ਼ੀ ਰਾਜ ਦੇ ਆਗਿਆਕਾਰ ਨਹੀਂ, ਦੁਸ਼ਮਣ ਹਾਂ, ਜਿਸਤੇ ਸਾਨੂੰ ਮਾਣ ਹੈ। ਇਸਦੇ ਪ੍ਰਚਾਰ ਕਰਨ ਲਈ ਬਹੁ-ਭਾਸ਼ੀ ਹਫਤਾਵਾਦੀ ਅਖਬਾਰ ਕੱਢਣ ਦਾ ਫੈਸਲਾ ਕੀਤਾ ਗਿਆ ਜਿਸਦਾ ਨਾਂ 'ਗਦਰ' ਹੋਵੇਗਾ, ਜੋ ਮਨਜ਼ੂਰ ਕਰ ਲਿਆ ਗਿਆ। ਬਹੁਤ ਸਾਰੇ ਏਰੀਏ ਨੂੰ ਕਵਰ ਕਰਕੇ ਪਾਰਟੀ ਤਾਂ ਬਣ ਗਈ ਪਰ ਫੇਰ ਵੀ ਪੰਜਾਬੀਆਂ ਦਾ ਕਾਫੀ ਹਿੱਸਾ ਪਾਰਟੀ ਤੋਂ ਬਾਹਰ ਹੀ ਬੈਠਾ ਸੀ। ਲਾਲਾ ਹਰਦਿਆਲ ਦੀ ਨਿਗ੍ਹਾ ਕੈਲੇਫੋਰਨੀਆ ਦੇ ਖੇਤਾਂ ਵਿਚ ਕੰਮ ਕਰ ਰਹੇ ਪੰਜਾਬੀਆਂ ਤੇ ਪਈ। ਬਾਬਾ ਜਵਾਲਾ ਸਿੰਘ ਜੋ ਆਲੂਆਂ ਦਾ ਬਾਦਸ਼ਾਹ ਕਹਾਉਂਦਾ ਸੀ ਲੱਖਾਂ ਬੋਰੀ ਆਲੂ ਉਸਦੇ ਫਾਰਮ ਤੋਂ ਪੈਦਾ ਹੁੰਦੇ ਸਨ, ਜਿੱਥੇ ਖੇਤੀ ਤੋਂ ਪੈਦਾਵਾਰ ਕਰਦੇ ਸੀ ਉਥੇ ਉਹਨਾਂ ਨੇ ਭਾਰਤ ਤੋਂ ਆਏ ਨੌਜਵਾਨਾਂ/ਵਿਦਿਆਰਥੀਆਂ ਨੂੰ ਸੱਦ ਕੇ ਉਚ ਸਿੱਖਿਆ ਦੁਆਉਣ ਦਾ ਕੰਮ ਵੀ ਆਰੰਭਿਆ ਹੋਇਆ ਸੀ। ਇਸ ਫਾਰਮ ਵਿਚ ਖਾਸ ਬੰਦੇ ਸਨ। ਸੰਤ ਬਾਬਾ ਵਿਸਾਖਾ ਸਿੰਘ ਜੀ ਦਦੇਹਰ, ਭਾਈ ਸੰਤੋਖ ਸਿੰਘ ਧਰਦਿਓ, ਪੰਡਿਤ ਜਗਤ ਰਾਮ ਰਿਹਾਣਾ, ਭਾਈ ਰੂੜ ਸਿੰਘ ਚੂਹੜਚੱਕ, ਭਾਈ ਕਰਤਾਰ ਸਿੰਘ ਦੁੱਕੀ, ਸ. ਕਰਤਾਰ ਸਿੰਘ ਸਰਾਭਾ। ਇਨ੍ਹਾਂ ਤੋਂ ਬਿਨਾਂ ਹੋਰ ਵੀ ਕਈ ਵਿਦਿਆਰਥੀ ਸਨ। ਇਸ ਸਾਰੇ ਕਾਸੇ ਦੇ ਬਾਵਜੂਦ ਇਥੇ ਕੋਈ ਜਥੇਬੰਦੀ ਨਹੀਂ ਸੀ। ਲਾਲਾ ਹਰਦਿਆਲ ਦੇ ਉਦਮ ਨਾਲ ਇਨ੍ਹਾਂ ਪੰਜਾਬੀਆਂ ਨੂੰ ਜਥੇਬੰਦ ਕੀਤਾ ਗਿਆ। ੨੧ ਅਪ੍ਰੈਲ ੧੯੧੩ ਨੂੰ ਅਸਟੋਰੀਆ ਦੀ ਆਰਾ ਮਿਲ ਤੇ ਹਿੰਦੋਸਤਾਨੀਆਂ ਦਾ ਇਕ ਵੱਡਾ ਭਾਰੀ ਇਕੱਠ ਭਾਈ ਕੇਸਰ ਸਿੰਘ ਠਾਠਗੜ੍ਹ ਦੇ ਡੇਰੇ ਤੇ ਹੋਇਆ ਜਿਸ ਵਿਚ ਅਮਰੀਕਾ ਦੇ ਮੰਡ ਇਰੀਏ ਦੇ ਇਨ੍ਹਾਂ ਸ਼ਹਿਰਾਂ ਤੋਂ ਨੁਮਾਇੰਦੇ ਹਾਜ਼ਰ ਹੋਏ ਬਰਾਈਡਲਵਿਲ, ਪੋਰਟਲੈਂਡ, ਵਾਨਾ ਅਤੇ ਲਿਨਟਨ, ਤੇ ਹੋਰ ਇਸ ਮੀਟਿੰਗ ਵਿਚ ਪਾਰਟੀ ਦਾ ਨਾਂ ਗਦਰ ਪਾਰਟੀ ਨਿਯਮ ਤੇ ਉਪਨਿਯਮ ਸੋਧ ਕੇ ਗਠਨ ਕੀਤਾ ਗਿਆ ਪ੍ਰਧਾਨ ਭਾਈ ਸੋਹਣ ਸਿੰਘ ਭਕਨਾ, ਮੀਤ ਪ੍ਰਧਾਨ ਭਾਈ ਕੇਸਰ ਸਿੰਘ ਠਾਠਗੜ੍ਹ, ਜਨਰਲ ਸਕੱਤਰ ਲਾਲਾ ਹਰਦਿਆਲ, ਜਾਇਦ ਸਕੱਤਰ ਲਾਲਾ ਠਾਕਰ ਦਾਸ ਪੁਰੀ ਖਜ਼ਾਨਚੀ ਕਾਂਸ਼ੀ ਰਾਮ ਮੜੋਲੀ ਆਦਿ। ਨਵੰਬਰ ੧੯੧੩ ਦੇ ਪਹਿਲੇ ਹਫਤੇ ਉਰਦੂ ਵਿਚ 'ਗਦਰ' ਅਖਬਾਰ ਦਾ ਪਹਿਲਾ ਪਰਚਾ ਕੱਢਿਆ ਗਿਆ। ਜਿਸ ਨਾਲ ਜਿੱਥੇ-ਜਿੱਥੇ ਵੀ ਪੰਜਾਬੀ ਜਾਂ ਭਾਰਤੀ ਰਹਿੰਦੇ ਸਨ, ਦੇਸ਼ ਦੀ ਅਜ਼ਾਦੀ ਦੀ ਤੜਪ ਸ਼ੁਰੂ ਹੋ ਗਈ। ਮਗਰੋਂ ਛੇਤੀ ਹੀ ਇਸਦੇ ਪੰਜਾਬੀ, ਹਿੰਦੀ ਤੇ ਹੋਰ ਭਾਰਤੀ ਭਾਸ਼ਾਵਾਂ ਵਿਚ ਵੀ ਅੰਕ ਨਿਕਲੇ। ਪਾਰਟੀ ਬਣੀ ਨੂੰ ਹਾਲੇ ਸਾਲ ਵੀ ਨਹੀਂ ਸੀ ਹੋਇਆ ਕਿ ਪਹਿਲੀ ਸੰਸਾਰ ਜੰਗ ਸ਼ੁਰੂ ਹੋ ਗਈ। ਇਹ ਦੇਖ ਕਿ ਦੁਸ਼ਮਣ ਫਸਿਆ ਹੋਇਆ ਹੈ ਜਾ ਕੇ ਕੁੱਟ ਕੱਢੀਏ, ਹਜ਼ਾਰਾਂ ਭਾਰਤੀਆਂ ਨੇ ਲੱਖਾਂ ਦੀ ਜਾਇਦਾਦ ਨੂੰ ਲੱਤ ਮਾਰ ਕੇ ਭਾਰਤ ਵੱਲ ਨੂੰ ਚਾਲੇ ਪਾ ਦਿੱਤੇ। ਬਹੁਤ ਧੁਰ ਲੱਗ ਗਏ, ਕੁੱਝ ਫੜੇ ਗਏ, ਕਈ ਜੇਲ੍ਹਾਂ ਵਿੱਚ, ਕਈ ਘਰਾਂ ਵਿੱਚ ਨਜ਼ਰਬੰਦ ਕਰ ਦਿੱਤੇ।

ਦੇਸ਼ ਨੂੰ ਆਜ਼ਾਦ ਕਰਾਉਣ ਲਈ ਫੌਜਾਂ ਵਿੱਚ ਬਗਾਵਤ ਕਰਾਉਣ ਲਈ ਕਰਤਾਰ ਸਿੰਘ ਸਰਾਭਾ ਤੇ ਹੋਰ ਸਾਥੀਆਂ ਨੇ ਰਲ ਕੇ ਕੰਮ ਕੀਤਾ। ਗਦਰ ਦੀ ਤਾਰੀਕ ਰੱਖੀ ਤਾਂ ਕਿਰਪਾਲ ਸਿੰਘ ਗਦਾਰ ਨੇ ਗਦਾਰੀ ਕਰਕੇ ਫੇਲ ਕਰਾਤੀ। ੧੯੧੪-੧੫ ਨੂੰ ਅੰਗਰੇਜ਼ ਸਰਕਾਰ ਦੇ ਕੁੱਝ ਸਿੱਖ ਚਾਟੜੇ ਪੁਜਾਰੀ ਗੁਰਦੁਆਰਿਆਂ ਤੇ ਕਾਬਜ਼ ਸਨ। ਉਨ੍ਹਾਂ ਨੇ ਅੰਗਰੇਜ਼ ਮਾਈ ਬਾਪ ਦੀ ਚਾਕਰੀ ਕਰਨ ਲਈ ਗਦਰ ਲਹਿਰ ਦੇ ਦੇਸ਼ ਭਗਤ ਸੂਰਮਿਆਂ ਨੂੰ ਪਤਿਤ ਸਿੱਖ ਕਰਾਰ ਦੇ ਦਿੱਤਾ। ਇਸ ਕਰਤੂਤ ਦਾ ਨਾਮਧਾਰੀ ਮੁੱਖੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੰਭੀਰ ਨੋਟਿਸ ਲਿਆ। ਇਸਦੀ ਘੋਰ ਨਿੰਦਿਆ ਕੀਤੀ, ਗਦਰ ਸੂਰਬੀਰਾਂ ਨੂੰ ਦੇਸ਼ਭਗਤ ਅਤੇ ਸੱਚੇ ਸਿੱਖ ਮੰਨਿਆ, ਕੁੱਝ ਇਕ ਕਿਰਦਾਰ ਵਾਲੇ ਸਿੱਖਾਂ ਨੂੰ ਇਕੱਠੇ ਕਰ ਏਨਾ ਕੂੜ ਪ੍ਰਚਾਰ



Namdhari Elibrary NamdhariElibrary@gmail.com

ਕਰਨ ਵਾਲਿਆਂ ਦਾ ਮੂੰਹ ਤੋੜ ਜਵਾਬ ਦੇਣ ਲਈ ਜ਼ੋਰ ਦਿੱਤਾ। ਇੱਕ ਮਤਾ ਪਾ ਕੇ ਗਦਰੀਆਂ ਨਾਲ ਹਮਦਰਦੀ ਦਾ ਪ੍ਰਗਟਾਵਾ ਕੀਤਾ। ੧੯੧੯ ਦਾ ਸਾਕਾ ਜਲ੍ਹਿਆਂ ਵਾਲੇ ਬਾਗ਼ ਦੇ ਕੈਦੀ ਕਾਲੇਪਾਣੀਆਂ ਵਿੱਚ ਡੱਕ ਦਿੱਤੇ ਗਏ। ਇਸਦੇ ਖਿਲਾਫ ਦੇਸ਼ ਵਿੱਚ ਭਾਰੀ ਰੋਸ ਪ੍ਰਗਟਾਵਾ ਹੋਇਆ ਕਿ ਕਾਲੇਪਾਣੀਆਂ ਦੀ ਜੇਲ੍ਹ ਤੋੜ ਦਿੱਤੀ ਜਾਵੇ ਤੇ ਉਥੋਂ ਵਾਲੇ ਕੈਦੀ ਭਾਰਤ ਦੀਆਂ ਜੇਲ੍ਹਾਂ ਵਿੱਚ ਤਬਦੀਲ ਕੀਤੇ ਜਾਣ। ਜੋ ਕੈਦੀ ਬਿਮਾਰੀਆਂ ਦੇ ਸ਼ਿਕਾਰ ਜਾਂ ਥੋੜ੍ਹੇ ਸਜ਼ਾਵਾਂ ਵਾਲੇ ਹਨ ਉਹਨਾਂ ਨੂੰ ਰਿਹਾਅ ਕੀਤਾ ਜਾਵੇ। ਇਸ ਤਰਾਂ ਮਾਰਸ਼ਲ ਲਾਅ ਦੇ ਕੁੱਝ ਇੱਕ ਕੈਦੀਆਂ ਦੇ ਨਾਲ ਸੰਤ ਬਾਬਾ ਵਿਸਾਖਾ ਸਿੰਘ ਤਪਦਿਕ ਦੀ ਨਾਮੁਰਾਦ ਬਿਮਾਰੀ ਕਾਰਨ ਸਰਕਾਰ ਨੂੰ ਛੱਡਣਾ ਪਿਆ ਤੇ ਬਾਕੀਆਂ ਨੂੰ ਭਾਰਤ ਦੀਆਂ ਵੱਖ-ਵੱਖ ਜੇਲ੍ਹਾਂ ਵਿੱਚ ਤਬਦੀਲ ਕਰ ਦਿੱਤਾ ਗਿਆ। ਉਥੋਂ ਛੁੱਟ ਕੇ ਆਏ ਮਾਰਸ਼ਲ ਲਾਅ ਦੇ ਕੈਦੀਆਂ ਨੇ ਉਥੇ ਪਹਿਲੋਂ ਤੋਂ ਹੀ ਕੈਦੀ ਗਦਰ ਪਾਰਟੀ ਦੇ ਕੈਦੀਆਂ ਦੀਆਂ ਕਹਾਣੀਆਂ ਸੁਣਾਈਆਂ, ਅਣਮਨੁੱਖੀ ਤਸੀਹੇ ਦਿੱਤੇ ਜਾਂਦੇ ਹਨ। ਮਸਲਨ ਖਰਾਸ ਗੇੜਨਾ, ਕੋਹਲੂ ਗੇੜਨਾ, ਕੱਥਾ ਕੁੱਟਣਾ, ਨਾਰੀਅਲ ਦਾ ਛਿਲਕਾ ਕੁੱਟਣਾ, ਵਾਣ ਵੱਟਣਾ ਆਦਿ ਇਹ ਸਾਰੇ ਕੰਮ ਬੰਦੇ ਦੀ ਤਾਕਤ ਤੋਂ ਉਪਰ ਦੇ ਹਨ, ਕੁੱਝ ਇੱਕ ਤਾਂ ਪਸ਼ੂਆਂ ਦੇ ਕਰਨ ਵਾਲੇ ਕੰਮ ਵੀ ਬੰਦਿਆਂ ਤੋਂ ਲਏ ਜਾਂਦੇ ਹਨ। ਬਾਕੀ ਇੰਨੇ ਸਖਤ ਸਨ ਉਹ ਵੀ ਜ਼ਿਆਦਾ ਮਾਤਰਾ ਵਿੱਚ ਦਿੱਤੇ ਜਾਂਦੇ ਹਨ ਜੋ ਬੰਦਾ ਪੂਰੇ ਨਾ ਕਰਨ ਸਕੇ, ਤਾਂ ਹਰ ਰੋਜ਼ ਕੋੜਿਆਂ ਦੀ ਸਜ਼ਾ ਦਿੱਤੀ ਜਾਂਦੀ ਸੀ। ਖਾਣ ਨੂੰ ਘਾਹ ਫੂਸ ਦੀ ਸਬਜ਼ੀ ਰੋਟੀ ਵਿੱਚ ਅੱਧੀ ਮਿੱਟੀ ਤੇ ਸਿਰਿਆਂ ਤੋਂ ਕੱਚੀਆਂ ਤਿੰਨ ਰੋਟੀਆਂ। ਇਸ ਹਾਲਤ ਵਿੱਚ ਚੰਗੇ ਤੋਂ ਚੰਗਾ ਬੰਦਾ ਵੀ ਥੋੜੇ ਸਮੇਂ ਵਿੱਚ ਹੱਡੀਆਂ ਦੀ ਮੁੱਠ ਬਣਾ ਜਾਂਦਾ, ਇਹ ਸਾਰੇ ਹਾਲਾਤ ਦੇਖ ਕੇ ਆਏ ਪੰਜਾਬੀ ਕੈਦੀਆਂ ਨੇ ਸੁਣਾਏ ਤਾਂ ਲੋਕਾਂ ਵਿੱਚ ਹਲਚਲ ਮੱਚ ਗਈ। ਕਾਲੇਪਾਣੀਆਂ ਦੀ ਜੇਲ੍ਹ ਨੂੰ ਤੋੜ ਕੇ ਸਾਰੇ ਭਾਰਤੀ ਕੈਦੀ ਹਿੰਦੋਸਤਾਨ ਦੀਆਂ ਜੇਲ੍ਹਾਂ ਵਿੱਚ ਤਬਦੀਲ ਕਰਨ ਦੀ ਮੰਗ ਜ਼ੋਰ ਫੜਨ ਲੱਗੀ। ਅੰਗਰੇਜ਼ੀ ਹਕੂਮਤ ਨੂੰ ਮੰਨਣਾ ਪਿਆ, ਸਾਥੀਆਂ ਸਮੇਤ ਕਾਲੇ ਪਾਣੀਆਂ ਵਿੱਚ ਸਜ਼ਾ ਕੱਟ ਰਹੇ ਸੰਤ ਬਾਬਾ ਵਿਸਾਖਾ ਸਿੰਘ ਜੀ ੧੯੨੦ ਵਿੱਚ ਮਾਰਸ਼ਲ ਲਾਅ ਦੇ ਕੈਦੀਆਂ ਨਾਲ ਜੋ ਨਾਮੁਰਾਦ ਬਿਮਾਰੀ ਤਪਦਿਕ ਨਾਲ ਪੀੜਤ ਸੀ, ਰਿਹਾਅ ਹੋ ਗਏ। ਉਨ੍ਹਾਂ ਨੇ ਆਉਂਦੇ ਸਾਰ ਹੀ ਪਹਿਲ ਕੰਮ ਇਹ ਕੀਤਾ ਕਿ ਦੇਸ਼ ਭਗਤਾਂ ਦੇ ਬਾਲ ਬੱਚਿਆਂ ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਮਿਲਕੇ ਦਿਲਾਸੇ ਦਿੱਤੇ। ਸਿਹਤ ਠੀਕ ਨਾ ਹੋਣ ਦੀ ਹਾਲਤ ਵਿੱਚ ਵੀ ਉਨ੍ਹਾਂ ਨੇ ਕੁੱਝ ਸਾਥੀਆਂ ਦੇ ਸਾਥ ਨਾਲ ਮਾਇਆ ਇਕੱਤਰ ਕੀਤੀ। ਇਸਦੀ ਪੱਕੀ ਸਥਾਪਨਾ ਕਰਨ ਲਈ ਦੇਸ਼ਭਗਤ ਯਾਦਗਾਰ ਬਣਾਉਣ ਦਾ ਫੈਸਲਾ ਕੀਤਾ। ਇਹ ਕੋਈ ੧੯੩੬ ਦੀ ਗੱਲ ਹੈ, ਇਸਨੂੰ ਬਣਾਉਣ ਦਾ ਲਾਹੌਰ ਜਾਂ ਅੰਮ੍ਰਿਤਸਰ ਦਾ ਵਿਚਾਰ ਸੀ। ਦੂਜੀ ਸੰਸਾਰ ਜੰਗ ਸ਼ੁਰੂ ਹੋ ਗਈ। ਸਾਰੇ ਦੇਸ਼ਭਗਤ ਜਾਂ ਤਾਂ ਜੇਲ੍ਹਾਂ ਵਿੱਚ ਡੱਕ ਦਿੱਤੇ ਜਾਂ ਰੂਪੋਸ਼ ਹੋ ਗਏ। ਜੰਗ ਖਤਮ ਹੋਣ ਤੇ ਫੇਰ ਦੇਸ਼ ਭਗਤ ਯਾਦਗਾਰ ਬਨਾਉਣ ਵਾਸਤੇ ਉਦਮ ਸ਼ੁਰੂ ਹੋ ਗਏ। ਜਦ ਤੱਕ ਦੇਸ਼ ਦੀ ਵੰਡ ਹੋ ਗਈ, ਹੁਣ ਲਾਹੌਰ ਪਾਕਿਸਤਾਨ ਵਿੱਚ ਚਲੇ ਗਿਆ, ਅੰਮ੍ਰਿਤਸਰ ਸਰਹੱਦ ਤੇ ਆ ਗਿਆ। ਲਾਹੌਰ ਤੋਂ ਸਾਰੇ ਪ੍ਰਬੰਧਕੀ ਦਫਤਰ ਜਲੰਧਰ ਆ ਗਏ, ਇਹ ਲੱਗ ਰਿਹਾ ਸੀ ਕਿ ਪੰਜਾਬ ਦੀ ਰਾਜਧਾਨੀ ਸ਼ਾਇਦ ਜਲੰਧਰ ਹੀ ਬਣ ਜਾਵੇ, ਇਸ ਲਈ ਯਾਦਗਾਰ ਜਲੰਧਰ ਵਿੱਚ ਸਥਾਪਿਤ ਕਰਨ ਬਾਰੇ ਸੋਚਿਆ ਗਿਆ।

ਬਾਬਾ ਗੁਰਮੁਖ ਸਿੰਘ ਲਲਤੋਂ ਜੀ ਦੇ ਉਦਮ ਨਾਲ ਇੱਕ ਕਮੇਟੀ ਬਣਾ ਕੇ ਟਰੱਸਟ ਦਾ ਵਿਧਾਨ ਅਤੇ ਐਨਾਲਨਾਮਾ ਤਿਆਰ ਕੀਤਾ। ਇਸਦੀ ਰਜਿਸਟਰੇਸ਼ਨ ਕਰਵਾ ਲਈ। ਇਸ ਕਮੇਟੀ ਵਿੱਚ ਬਾਬਾ ਵਿਸਾਖਾ ਸਿੰਘ ਦਦੇਹਰ, ਪ੍ਰਧਾਨ ਗੁਰਮੁਖ ਸਿੰਘ ਲਲਤੋਂ, ਜਨਰਲ ਸਕੱਤਰ ਬਾਬਾ ਅਮਰ ਸਿੰਘ ਸੰਧਵਾਂ, ਖਜ਼ਾਨਚੀ ਬਾਬਾ ਸੋਹਣ ਸਿੰਘ ਟਰੱਸਟੀ ਸਨ। ਬਾਬਾ ਗੁਰਮੁਖ ਸਿੰਘ ਜੀ ਨੇ ਰਾਏ ਬਹਾਦਰ ਬੱਦਰੀ ਨਾਥ ਐਡਵੋਕੇਟ ਦੀ ਇੱਕ ਕੋਠੀ ਤੇ ਨਾਲ ਲੱਗਦੀ ਤਿੰਨ ਏਕੜ ਤੋਂ ਕੁਝ ਜ਼ਿਆਦਾ ਜ਼ਮੀਨ ਦਾ ੬੫ ਹਜ਼ਾਰ ਰੁਪਏ ਵਿੱਚ ਸੌਦਾ ਕਰ ਲਿਆ। ਹੋਰ ਪੈਸੇ ਦੀ ਲੋੜ ਸੀ, ਬਾਬਾ ਗੁਰਮੁਖ ਸਿੰਘ ਨੂੰ ਜਦੋਂ ਵੀ ਪੈਸੇ ਧੇਲੇ ਦੀ ਲੋੜ ਪਈ ਤਾਂ ਬਾਬਾ ਅਮਰ ਸਿੰਘ ਸੰਧਵਾਂ ਕੋਲ ਜਾ ਪੁੱਜਦਾ, ਉਹ ਭਾਈ ਅਮਰ ਸਿੰਘ ਯਾਦਗਾਰ ਦੀ ਜ਼ਮੀਨ ਦਾ ਸੌਦਾ ਤਾਂ ਹੋ ਗਿਆ ਪਰ ਪੈਸੇ ਨਹੀਂ ਹਨ। ਰਜਿਸਟਰੀ ਲਈ ਰੁਪਏ ਚਾਹੀਦੇ ਹਨ। ਬਾਬਾ ਅਮਰ ਸਿੰਘ ਨੇ ਕਦੇ ਵੀ ਬਾਬਾ ਜੀ ਨੂੰ ਖਾਲੀ ਨਹੀਂ ਸੀ ਮੋੜਿਆ। ਉਹਨਾਂ ਨੇ ੬੫ ਹਜ਼ਾਰ ਤਾਂ ਉਸੇ ਵੇਲੇ ਹੀ ਦੇ ਦਿੱਤਾ ਤੇ ਇਹ ਵਿੱਚ ਪਾ ਕੇ ਲੱਖ ਦੇਣ ਦਾ ਵਚਨ ਦਿੱਤਾ।

ਫੰਡ ਲਈ ਅਪੀਲ ਕੀਤੀ ਗਈ। ਕੁੱਝ ਇੱਕ ਨੇ ਤਾਂ ਆਪਣੀ ਜ਼ਮੀਨ ਜਾਇਦਾਦ ਵੇਚ ਕੇ ਵੀ ਫੰਡ ਦਿੱਤਾ।

ਗਦਰੀ ਬਾਬਾ ਭਾਗ ਸਿੰਘ ਜੈ ਸਿੰਘ ਵਾਲੇ ਜ਼ਿਲਾ ਫਿਰੋਜ਼ਪੁਰ ਨੇ ਆਪਣੀ ਜ਼ਮੀਨ ਵੇਚ ਕੇ ੧੦,੬੦੦੦ ਰੁਪਏ ਦਿੱਤੇ, ਬਾਬਾ ਸੋਹਣ ਸਿੰਘ ਭਕਨਾ ਨੇ ਵੀ ਜ਼ਮੀਨ ਵੇਚ ਕੇ ੭੦੦੦ ਰੁਪਏ ਦਿੱਤੇ ਅਤੇ ਇਸਤੋਂ ਬਿਨਾਂ ਹੋਰਾਂ ਸਮੇਤ ਸਤਿਗੁਰੂ ਨਾਮਧਾਰੀ ਦਰਬਾਰ (ਸਤਿਗੁਰੂ ਪ੍ਰਤਾਪ ਸਿੰਘ ਜੀ) ਨੇ ਵੀ ੧੦੦੦੦ ਰੁ. ਦਿੱਤੇ।

ਦੇਸ਼ ਭਗਤ ਯਾਦਗਾਰ ਹਾਲ ਵਾਲੀ ਇਸ ਜ਼ਮੀਨ ਦੀ ਰਜਿਸਟਰੀ ੧੬-੧੨-੧੯੫੫ ਨੂੰ ਕਰਵਾਈ ਗਈ। ਜਗ੍ਹਾ ਅਤੇ ਬਾਬਿਆਂ ਦੇ ਵਿਚਾਰ ਜਾਣਕੇ ਕਈ ਆਰਕੀਟੈਕਟਾਂ ਨੇ



Namdhari Elibrary NamdhariElibrary@gmail.com

ਆਪਣੇ-ਆਪਣੇ ਨਕਸ਼ੇ ਭੇਜੇ। ਕੁੱਝ ਇੱਕ ਥਾਵਾਂ ਤੇ ਆਪ ਵੀ ਜਾ ਕੇ ਬਣੀਆਂ ਹੋਈਆਂ ਇਮਾਰਤਾਂ ਦੇ ਨਮੂਨੇ ਵੇਖੇ। ਅਖੀਰ ਦਿੱਲੀ ਵਾਲੀ ਫਰਮ ਦੇ ਨਕਸ਼ੇ ਨੂੰ ਕਮੇਟੀ ਨੇ ਮਨਜ਼ੂਰ ਕਰ ਲਿਆ। ਨੀਹਾਂ ਵਗੈਰਾ ਪੁੱਟਣ ਦਾ ਠੇਕਾ ਹੋ ਗਿਆ। ੧੭ ਨਵੰਬਰ ੧੯੫੯ ਨੂੰ ਦੇਸ਼ ਭਗਤ ਯਾਦਗਾਰ ਹਾਲ ਦਾ ਨੀਂਹ ਪੱਥਰ ਬਾਬਾ ਅਮਰ ਸਿੰਘ ਸੰਧਵਾਂ (ਨਵਾਂਸ਼ਹਿਰ) ਨੇ ਰੱਖਿਆ। ਪਹਿਲੀ ਮੰਜ਼ਿਲ ਬਾਬਾ ਗੁਰਮੁਖ ਸਿੰਘ ਤੇ ਸਾਥੀਆਂ ਦੀ ਸਹਾਇਤਾ ਨਾਲ ਸਿਰੇ ਚੜ੍ਹ ਗਈ, ਉਪਰਲੀ ਬਿਲਡਿੰਗ ਲਈ ਸਰੀਏ ਉਪਰ ਛੱਡ ਦਿੱਤੇ। ਇਸ ਉਸਾਰੀ ਦੇ ਖਰਚੇ ਲਈ ਦੇਸੀ ਤੇ ਵਿਦੇਸ਼ੀ ਵੀਰਾਂ ਨੇ ਦਿਲ ਖੋਲ੍ਹ ਕੇ ਹਿੱਸਾ ਪਾਇਆ। ਇਹ ਯਾਦਗਾਰ ਜੀ.ਟੀ. ਰੋਡ, ਸਿਵਲ ਲਾਈਨਜ਼, ਜਲੰਧਰ ਵਿੱਚ ਸਥਿਤ ਹੈ ਤੇ ਇੱਥੇ ਹੀ ਇਸਦਾ ਦਫ਼ਤਰ ਹੈ। ਕਮੇਟੀ ਨੇ ਦੋ ਕੰਮ ਆਪਣੇ ਹੱਥ ਵਿੱਚ ਲਏ, ਇਮਾਰਤ ਦੀ ਤਿਆਰੀ ਕਰਨਾ ਦੇ ਗਦਰ ਪਾਰਟੀ ਦਾ ਇਤਿਹਾਸ ਲਿਖਣਾ, ਜੋ ਗੁਰਚਰਨ ਸਿੰਘ ਸਹਿੰਸਰਾ ਨੇ ਲਿਖਿਆ। ਉਸ ਵਿੱਚ ਜੋ ਘਾਟਾਂ ਰਹੀਆਂ ਉਹ ਪੂਰੀਆਂ ਕਰਨ ਦੇ ਉਪਰਾਲੇ ਕੀਤੇ। ਬਾਬਾ ਗੁਰਮੁਖ ਸਿੰਘ ਜੀ ਨੇ 'ਦੇਸ਼ ਭਗਤ ਯਾਦਾਂ' ਤੇ ਅੰਗਰੇਜ਼ੀ ਵਿੱਚ 'ਪੀਪਲਜ਼ ਪਾਥ' ਪਰਚੇ ਵੀ ਕੱਢੇ। ਪੰਜਾਬੀ ਹਿੰਦੀ ਉਰਦੂ ਭਾਸ਼ਾ ਵਿੱਚ ਛਾਪ ਕੇ ਹਰ ਇੱਕ ਨੂੰ ਇਸ ਨਾਲ ਜੋੜਨ ਦਾ ਯਤਨ ਕੀਤਾ।

੧੯੬੪ ਵਿੱਚ ਇਸਦੀ ਸਿਲਵਰ ਜੁਬਲੀ ਮਨਾਈ ਗਈ। ਇਸਦੇ ਖਰਚ ਲਈ ਇੱਕ ਕਮੇਟੀ ਬਣਾਈ ਜਿਸ ਵਿੱਚ ਬਾਬਾ ਭਾਗ ਸਿੰਘ, ਬਾਬਾ ਕਰਮ ਸਿੰਘ, ਬਾਬਾ ਬੂੜਾ ਸਿੰਘ, ਭਗਤ ਸਿੰਘ ਬਿਲਗਾ, ਗੁਰਚਰਨ ਸਿੰਘ ਸਹਿੰਸਰਾ ਇਹਨਾਂ ਨੇ ੮੪੭੫ ਰੁਪਏ ਇਕੱਤਰ ਕੀਤੇ। ਆਏ ਮਹਿਮਾਨਾਂ ਦੀ ਸਾਂਭ-ਸੰਭਾਲ ਕਾ. ਗੰਧਰਵ ਸੇਨ ਕੋਛੜ ਤੇ ਉਨ੍ਹਾਂ ਦੀ ਪੁੱਤਰੀ ਸੁਰਿੰਦਰ ਕੁਮਾਰੀ ਕੋਛੜ ਜੀ ਨੇ ਵਰਿੰਦਰ ਜੀ ਦੇ ਪੁੱਤਰ ਨੂੰ ਨਾਲ ਲੈ ਕੇ ਕੀਤੀ। ਜਿਸ ਵਿੱਚ ਬੰਗਾਲ ਤੋਂ ਆਏ ਸਰਵਸੋਚ ਦੇ ਇਨਕਲਾਬੀਆਂ ਦਾ ਜ਼ੋਰ ਸੀ। ਕਾਕੋਰੀ ਕੇਸ ਦੇ ਸਾਥੀ ਵੀ ਆ ਗਏ ਸਨ। ਸ਼ਹੀਦਾਂ ਦੀਆਂ ਭੈਣਾਂ ਵੀ ਸਨ, ਜਿਨ੍ਹਾਂ ਨੂੰ ਸਨਮਾਨਿਤ ਕਰਨਾ ਸੀ। ਦਿੱਲੀ ਤੋਂ ਹਾਰਡਿੰਗ ਬੰਬ ਕੇਸ ਦੇ ਸਾਥੀ ਹਨੂੰਮਤ ਸਹਾਏ ਜੀ ਭੀ ਆਪਣੇ ਪੁਰਾਣੇ ਇਨਕਲਾਬੀਆਂ ਨੂੰ ਨਾਲ ਲੈ ਕੇ ਆਏ ਸਨ। ਦੱਖਣ ਵਿੱਚੋਂ ਪਹਿਲੀ ਵਾਰ ਉਤਰੀ ਭਾਰਤ ਵਿੱਚ ਇਨਕਲਾਬੀਆਂ ਦਾ ਜੱਥਾ ਕੇਰਲਾ, ਮਦਰਾਸ, ਆਂਧਰਾ ਤੋਂ ਆਇਆ ਸੀ। ਜਿਨ੍ਹਾਂ ਵਿੱਚ ਨਬੂੰਦਰੀਪਾਦ, ਗੋਪਾਲਨ, ਸੁੰਦਰਈਆ ਆਦਿ ਸਭ ਸ਼ਾਮਿਲ ਸਨ। ਇਨਕਲਾਬੀਆਂ ਦੇ ਦੇਸ਼ ਤੋਂ ਕੁਰਬਾਨੀ ਕਰਨ ਵਾਲਿਆਂ ਦੇ ਦਰਸ਼ਨ ਕਰਨ ਲਈ ਸਾਰੇ ਤਬਕਿਆਂ ਦੇ ਲੋਕਾਂ ਨੇ ਖੁੱਲ੍ਹ ਕੇ ਮੱਦਦ ਕੀਤੀ। ੩੧ ਮਾਰਚ ੧੯੬੪ ਨੂੰ ਸਵਾਗਤੀ ਕਮੇਟੀ ਦੇ ਪ੍ਰਧਾਨ ਬਾਬਾ ਗੁਰਮੁਖ ਸਿੰਘ ਜੀ ਨੇ ਜੋ ਭਾਸ਼ਨ ਪੜ੍ਹਿਆ ਉਹ ਕਾਬਿਲੇ ਗੌਰ ਸੀ, "ਜਿਸ ਮਕਸਦ ਲਈ ਸਾਡੇ ਸ਼ਹੀਦਾਂ ਨੇ ਸਭ ਕੁੱਝ ਵਾਰ ਦਿੱਤਾ ਤੇ ਸਾਡੇ ਸਾਥੀਆਂ ਨੇ ਉਮਰ ਕੈਦਾਂ ਕੱਟੀਆਂ ਤੇ ਜਾਇਦਾਦਾਂ ਜ਼ਬਤ ਕਰਾਈਆਂ ਉਹ ਮਕਸਦ ਪੂਰਾ ਨਹੀਂ ਹੋਇਆ, ਮੁਲਕ ਦੇ ਹੁਕਮਰਾਨ ਮੁਲਕ ਵਿੱਚੋਂ ਗਰੀਬੀ, ਅਨਪੜ੍ਹਤਾ, ਬੇਕਾਰੀ ਅਤੇ ਭੁੱਖਮਰੀ ਦੂਰ ਕਰਨ ਵਿੱਚ ਅਸਮਰੱਥ ਰਹੇ ਹਨ। ਸਗੋਂ ਸਤੇ ਲੋਕਾਂ ਵੱਲੋਂ ਆਪਣੀਆਂ ਹਾਲਤਾਂ ਸੁਧਾਰਨ ਲਈ ਧਰਨੇ-ਮੁਜ਼ਾਹਰੇ ਕੀਤੇ ਜਾਂਦੇ ਹਨ ਤਾਂ ਇਨ੍ਹਾਂ ਲੋਕਾਂ ਨੂੰ ਜੇਲ੍ਹਾਂ ਵਿੱਚ ਡੱਕਿਆ ਜਾਂਦਾ ਹੈ। ਚਾਰ-ਚੁਫੇਰੇ ਨਿਰਾਸ਼ਾ ਹੀ ਨਿਰਾਸ਼ਾ ਹੈ। ਇਨ੍ਹਾਂ ਨੇ ਮੁਲਕ ਭਰ ਵਿੱਚੋਂ ਆਏ ਇਨਕਲਾਬੀਆਂ ਨੂੰ ਪਰੇਰਿਆ ਕਿ ਸਾਨੂੰ ਚੁੱਪ ਕਰਕੇ ਨਹੀਂ ਬੈਠਣਾ ਚਾਹੀਦਾ। ਮੁਲਕ ਦੀ ਭਲਾਈ ਲਈ ਅੱਗੇ ਆਉਣ ਚਾਹੀਦਾ ਹੈ। ਇਸ ਲਈ ਉਪਰਾਲੇ ਕਰਨੇ ਜ਼ਰੂਰੀ ਹੋ ਗਏ ਹਨ।"

ਹੋਰ ਬੁਲਾਰੇ ਸਾਥੀ ਹਨੂੰਮਤ, ਰਾਜਾ ਮਹਿੰਦਰ ਪ੍ਰਤਾਪ, ਨਬੂੰਦਰੀਪਾਦ, ਗੋਪਾਲਨ, ਸੁੰਦਰਈਆ, ਇੱਥੇ ਇੱਕ ਗੱਲ ਹੋਰ ਯਾਦ ਰੱਖਣ ਵਾਲੀ ਹੈ ਕਿ ਇੱਥੇ ਸਾਰੇ ਬੁਲਾਰਿਆਂ ਦੇ ਨਾਂ ਨਹੀਂ ਦਿੱਤੇ ਗਏ ਪਰ ਉਸ ਸਮੇਂ ਦੀਆਂ ਫੋਟੋਆਂ ਦਰਸਾਉਂਦੀਆਂ ਹਨ ਕਿ ਉਪਰੋਕਤ ਬੁਲਾਰਿਆਂ ਤੋਂ ਬਿਨਾਂ, ਸਤਿਗੁਰੂ ਜਗਜੀਤ ਸਿੰਘ ਭੈਣੀ ਸਾਹਿਬ (ਉਨ੍ਹਾਂ ਨੇ ਪ੍ਰਵਚਨ ਵੀ ਕੀਤੇ) ਜੀ ਵੀ ਇਸ ਸਮਾਗਮ ਵਿੱਚ ਆਏ ਸਨ। ਸਟੇਜ ਦੀ ਪ੍ਰਧਾਨਗੀ ਬਾਬਾ ਸੋਹਨ ਸਿੰਘ ਭਕਨਾ ਜੀ ਨੇ ਕੀਤੀ। ਜਿੱਥੇ ਬਾਬਾ ਗੁਰਮੁਖ ਸਿੰਘ ਜੀ ਆਏ ਮਹਿਮਾਨਾਂ ਅਤੇ ਸਰੋਤਿਆਂ ਨੂੰ ਦਿਸ਼ਾ-ਨਿਰਦੇਸ਼ ਦੇ ਰਹੇ ਸਨ, ਉਥੇ ਅਖਬਾਰਾਂ ਵਿੱਚ ਸਭ ਅੱਛਾ ਨਹੀਂ ਸੀ। ਉਦੋਂ ਏਹੀ ਇੱਕ ਸਮਾਗਮ ਹੋਇਆ ਸੀ ਬਾਅਦ ਵਿੱਚ ਹਾਲਾਤ ਨੇ ਇਜਾਜ਼ਤ ਨਾ ਦਿੱਤੀ। ਇਸ ਸਾਰੇ ਸਮਾਗਮ ੬੧੫੬.੯੬ ਰੁਪਏ ਖਰਚਾ ਆਇਆ।

ਫਿਰ ਵੀ ਇਸ ਮੰਚ ਤੋਂ ਜਨਤਕ ਅਤੇ ਸਿਆਸੀ ਜੱਥੇਬੰਦੀਆਂ ਸਰਗਰਮੀ ਕਰਦੀਆਂ ਰਹੀਆਂ। ੧੯੯੨ ਵਿਚ ਮੇਲਾ ਗਦਰੀ ਬਾਬਿਆਂ ਦਾ ਕਰਨਾ ਆਰੰਭ ਹੋ ਗਿਆ ਇਸ ਵਿਚ ਕਮੇਟੀ ਅਤੇ ਨੌਜਵਾਨ ਸਾਥੀਆਂ ਨੇ ਡਟ ਕੇ ਸਹਿਯੋਗ ਦਿੱਤਾ। ਇਸ ਮੇਲੇ ਦੀ ਵਿਲੱਖਣਤਾ ਇਹ ਆ ਕਿ ਸ੍ਰੀ ਭੈਣੀ ਸਾਹਿਬ ਵੱਲੋਂ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ਼ੁਰੂਆਤ ਤੰਤੀ ਸਾਜ਼ਾਂ ਦੀ ਟੁਣਕਾਰ ਨਾਲ ਕੀਤੀ ਜਾਂਦੀ ਹੈ ਜੋ ਰਾਗੀ ਸਿੰਘ ਇਸ ਮੇਲੇ ਵਿੱਚ ਆਉਂਦੇ ਹਨ, ਉਹ ਕਦੇ ਵੀ ਕੋਈ ਪੈਸਾ ਨਹੀਂ ਲੈਂਦੇ। ਇਹ ਪਰੰਪਰਾ ਪਹਿਲੇ ਮੇਲੇ ਤੋਂ ਚੱਲੀ ਆ ਰਹੀ ਹੈ। ਹਰ ਸਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਨਾਲ ਨਾਮਧਾਰੀ ਦਰਬਾਰ ਵੱਲੋਂ ੧੦,੦੦੦ ਰੁਪਏ ਸਹਾਇਤਾ ਦੇ ਰੂਪ ਵਿੱਚ ਦਿੱਤਾ ਜਾਂਦਾ ਹੈ। ਇਸ ਵੇਲੇ



Namdhari Elibrary NamdhariElibrary@gmail.com

ਤੱਕ ੧੭ ਮੇਲੇ ਲੜੀਵਾਰ ਹੋ ਗਏ ਹਨ ਜਿਸ ਵਿੱਚ ਬੱਚਿਆਂ ਦੇ ਗਾਇਨ ਮੁਕਾਬਲੇ, ਪੇਂਟਿੰਗ ਮੁਕਾਬਲੇ, ਕੁਇਜ਼ ਮੁਕਾਬਲਾ, ਲੜਕੀਆਂ ਦੇ ਭਾਸ਼ਣ ਮੁਕਾਬਲੇ ਜਿਸ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ ਤੇ ਆਉਣ ਵਾਲਿਆਂ ਨੂੰ ਇਨਾਮ ਵੰਡੇ ਦਾਂਦੇ ਹਨ। ਆਖਰੀ ਰਾਤ ਪਹਿਲੀ ਨਵੰਬਰ ਨੂੰ ਸਾਰਾ ਦਿਨ ਸਾਰੀ ਰਾਤ ਭਾਸ਼ਣ ਤੇ ਨਾਟਕ ਕੋਰੀਓਗ੍ਰਾਫੀਆਂ, ਰਾਗੀ ਢਾਡੀ ਵੀ ਹਾਜ਼ਰੀ ਲੁਆਉਂਦੇ ਹਨ। ਸਾਰੇ ਦਿਨ ਲਗਾਤਾਰ ਲੰਗਰ ਚਲਦਾ ਹੈ। ਇਸ ਤਰਾਂ ਨਾਮਧਾਰੀ ਦਰਬਾਰ ਵੀ ਲਗਾਤਾਰ ਦੇਸ਼ਭਗਤ ਯਾਦਗਾਰ ਨਾਲ ਜੁੜਿਆ ਹੋਇਆ ਹੈ।

ਜੇਕਰ ਵੇਖਿਆ ਜਾਵੇ ਦੇਸ਼ ਭਗਤ ਯਾਦਗਾਰ ਕਮੇਟੀ ਵੀ ਇਹਨਾਂ ਲਹਿਰਾਂ ਤੋਂ ਵੱਖ ਨਹੀਂ ਹੈ। ਚੰਡੀਗੜ੍ਹ ਦੇ ਇੱਕ ਵਕੀਲ ਮਾਲਵਿੰਦ ਸਿੰਘ ਵੜੈਚ ਰਾਹੀਂ ਪਤਾ ਲੱਗਾ ਕਿ ਕੂਕਾ ਲਹਿਰ ਤੇ ਕਾਮਾਗਾਟਾਮਾਰੂ ਦੀਆਂ ਘਟਨਾਵਾਂ ਨੂੰ ਅਜ਼ਾਦੀ ਅੰਦੋਲਨ ਦਾ ਹਿੱਸਾ ਮੰਨਣ ਤੋਂ ਸਰਕਾਰ ਇਨਕਾਰੀ ਹੈ। ਤਾਂ ਦੇਸ਼ਭਗਤ ਯਾਦਾਗਰ ਕਮੇਟੀ ਨੇ ਇਸ ਦਾ ਸਖਤ ਨੋਟਿਸ ਲਿਆ, ਸਿਰਫ ਇਸ ਕਰਕੇ ਕਿ ਕਾਮਾਗਾਟਾਮਾਰੂ ਦੇ ਮੁਸਾਫਿਰਾਂ ਨੇ ੧੯੧੪ ਵਿੱਚ ਦੇਸ਼ ਛੱਡਿਆ, ਕੁੱਝ ਪੈਸੇ ਖਰਚ ਕੀਤੇ ਅਤੇ ਕਿਸੇ ਤਰ੍ਹਾਂ ਦੇ ਹਮਲੇ ਦਾ ਸ਼ਿਕਾਰ ਹੋ ਗਏ। ਇਸ ਤੋਂ ਇਹ ਸਾਬਿਤ ਨਹੀਂ ਹੁੰਦਾ ਕਿ ਉਨ੍ਹਾਂ ਨੇ ਅਜ਼ਾਦੀ ਲਹਿਰ ਵਿੱਚ ਹਿੱਸਾ ਲਿਆ ਜਾਂ ਉਹਨਾਂ ਦਾ ਅਜ਼ਾਦੀ ਦੀ ਲਹਿਰ ਨਾਲ ਕੋਈ ਸੰਬੰਧ ਸੀ। ਇਉਂ ਹੀ ਕੂਕਾ ਲਹਿਰ ਨੂੰ ਵੀ ਛੁਟਿਆਉਣ ਦਾ ਨਾਕਾਮ ਯਤਨ ਕੀਤਾ। ਹੁਣ ਅਦਾਲਤ ਨੇ ਕੂਕਾ ਲਹਿਰ ਨੂੰ ਅਜ਼ਾਦੀ ਦੀ ਲਹਿਰ ਦਾ ਹਿੱਸਾ ਮੰਨ ਲਿਆ। ਕੈਨੇਡਾ ਸਰਕਾਰ ਨੇ ਵੀ ਕਾਮਾਗਾਟਾਮਾਰੂ ਦੀ ਘਟਨਾ ਤੇ ਮੁਆਫੀ ਮੰਗੀ ਹੈ। ਪਰ ਇਸ ਸਭ ਦੇ ਬਾਵਜੂਦ ਗਦਰ ਲਹਿਰ ਅਤੇ ਸਮੁੱਚੇ ਅਜ਼ਾਦੀ ਸੰਗਰਾਮ ਦੇ ਪੈਰੋਕਾਰਾਂ ਸਿਰ ਇਹ ਵਡੇਰੀ ਜ਼ਿੰਮੇਵਾਰੀ ਆਉਂਦੀ ਹੈ ਕਿ ਉਹ ਲੋਕਾਂ ਦੀ ਕਚਿਹਰੀ ਵਿੱਚ ਇਤਿਹਾਸਕ ਪਛਾਣ ਪੂਰੇ ਧੜੱਲੇ ਅਤੇ ਸਵੈਮਾਣ ਤੇ ਵਿਸ਼ਵਾਸ਼ ਨਾਲ ਰੱਖਣ ਅਤੇ ਲੋਕਰਾਏ ਲਾਮਬੰਦ ਕਰਨ। ਜਨਤਕ ਪੱਧਰ ਤੇ ਜਾਗਰਤੀ ਪੈਦਾ ਕਰਨ ਤੇ ਅਜਿਹੀ ਆਵਾਜ਼ ਬੁਲੰਦ ਕਰਨ ਕਿ ਇਤਿਹਾਸ ਦੇ ਮੁਜਰਮਾਂ ਨੂੰ ਇਸਦੀ ਭਾਰੀ ਕੀਮਤ ਅਦਾ ਕਰਨੀ ਪਵੇ।

ਜਿਹਨਾਂ ਨੇ ਪੂਰਾ ਜੀਵਨ ਹੀ ਅਜ਼ਾਦੀ ਲਈ ਸਮਰਪਿਤ ਕਰ ਦਿੱਤਾ, ਕਾਲੇ ਪਾਣੀ ਜੇਲ੍ਹਾਂ ਦੇ ਤਸੀਹੇ, ਜੂਹਬੰਦੀਆਂ ਉਮਰ ਕੈਦਾਂ ਜਾਇਦਾਦ ਜ਼ਬਤੀਆਂ ਵਰਗੇ ਜ਼ੁਲਮ ਝੱਲੇ। ਜਿਹੜੇ ਤੋਪਾਂ ਨਾਲ ਉਡਾਏ ਗਏ, ਜਲਾਵਤਨ ਕੀਤੇ, ਜੇ ਉਹ ਇਤਿਹਾਸ ਦਾ ਹਿੱਸਾ ਨਹੀਂ, ਜੇ ਉਹ ਸ਼ਹੀਦ ਨਹੀਂ ਫਿਰ ਕੀ ਅਜ਼ਾਦੀ ਸੰਗਰਾਮ ਵਿੱਚ ਮੁਆਫੀਨਾਮੇ ਪਾਉਣ ਵਾਲੇ ਇਤਿਹਾਸ ਦੇ ਨਾਇਕ ਹਨ ?

ਇਨ੍ਹਾਂ ਹੀ ਦਿਨਾਂ ਵਿੱਚ ਉਸ ਵੇਲੇ ਦੇ ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪੇਈ ਤੇ ਉਪ ਪ੍ਰਧਾਨ ਮੰਤਰੀ ਲਾਲ ਕ੍ਰਿਸ਼ਨ ਅਡਵਾਨੀ ਨੇ ਸ਼੍ਰੀ ਅੰਮ੍ਰਿਤਸਰ ਆਉਣਾ ਸੀ। ਦੇਸ਼ਭਗਤ ਯਾਦਗਾਰ ਕਮੇਟੀ ਨੇ ਸਾਰੇ ਟਰੱਸਟੀਆਂ ਤੇ ਪਾਰਟੀਆਂ ਅਤੇ ਜਨਤਕ ਜੱਥੇਬੰਦੀਆਂ ਨੂੰ ਸੱਦਾ ਦਿੱਤਾ ਕਿ ਵੱਡੀ ਗਿਣਤੀ ਵਿੱਚ ਪ੍ਰਧਾਨ ਮੰਤਰੀ ਦਾ ਘਿਰਾਉ ਕੀਤਾ ਜਾਵੇ। ਬਾਬਾ ਭਗਤ ਸਿੰਘ ਬਿਲਗਾ ਪ੍ਰਧਾਨ ਅਤੇ ਕਾ. ਗੰਧਰਵ ਸੇਨ ਜਨਰਲ ਸਕੱਤਰ ਦੇਸ਼ ਭਗਤ ਯਾਦਗਾਰ ਕਮੇਟੀ ਦੀ ਅਗਵਾਈ ਵਿੱਚ ਸੈਂਕੜਿਆਂ ਦੀ ਗਿਣਤੀ ਵਿੱਚ ਵਰਕਰਾਂ ਅਤੇ ਕਮੇਟੀ ਦੇ ਟਰੱਸਟੀਆਂ ਨੇ ਉਚੇ ਪੁਲ ਤੇ ਪ੍ਰਧਾਨ ਮੰਤਰੀ ਨੂੰ ਘੇਰ ਲਿਆ। ਪੁਲਿਸ ਨੇ ਲਾਠੀਚਾਰਜ ਕੀਤਾ ਪਰ ਲੋਕ ਧਰਨਾ ਮਾਰ ਕੇ ਬੈਠ ਗਏ ਤਾਂ ਪੁਲਿਸ ਨੇ ਸਾਰਿਆਂ ਨੂੰ ਗ੍ਰਿਫਤਾਰ ਕਰ ਲਿਆ ਤੇ ਵੱਖੋ-ਵੱਖਰੇ ਥਾਲਿਆਂ ਵਿੱਚ ਡੱਕ ਦਿੱਤਾ ਅਤੇ ਸ਼ਾਮ ਨੂੰ ਛੱਡ ਦਿੱਤਾ। ਬਾਬਾ ਭਗਤ ਸਿੰਘ ਬਿਲਗਾ ਤੇ ਕਾ. ਗੰਧਰਵ ਸੇਨ ਕੋਛੜ ਨੇ ਐਲਾਨ ਕੀਤਾ ਕਿ ਜੇ ਸਾਡੀਆਂ ਮੰਗਾਂ ਨਾ ਮੰਨੀਆਂ ਤੇ ਇਨ੍ਹਾਂ ਲਹਿਰਾਂ ਨੂੰ ਮਾਨਤਾ ਨਾ ਦਿੱਤੀ ਤਾਂ ਅਸੀਂ ਦਿੱਲੀ ਪਾਰਲੀਮੈਂਟ ਅੱਗੇ ਧਰਨਾ ਦੇਵਾਂਗੇ। ਆਖਿਰ ਸਰਕਾਰ ਨੂੰ ਝੁਕਣਾ ਪਿਆ ਅਤੇ ਗਦਰ ਲਹਿਰ, ਕੂਕਾ ਲਹਿਰ ਅਤੇ ਕਾਮਾਗਾਟਾਮਾਰੂ ਦੀ ਘਟਨਾ ਨੂੰ ਮਾਨਤਾ ਦੇਣੀ ਪਈ।

ਹੁਣ ਜਦੋਂ ਜਲ੍ਹਿਆਂਵਾਲੇ ਬਾਗ਼ ਦੀ ਸ਼ਹੀਦੀ ਯਾਦਗਾਰ ਦੀਆਂ ਜੋ ਇਤਿਹਾਸਕ ਗਲੀਆਂ ਨੂੰ ਢਾਹ ਕੇ ਉਸ ਜਗ੍ਹਾ ਤੋਂ ਆਮਦਨ ਕਰਨ ਲਈ ਸੈਰਗਾਹ ਬਣਾਉਣ ਅਤੇ ਸੈਲਾਨੀਆਂ ਦੇ ਮਨੋਰੰਜਨ ਲਈ ਮਿਊਜ਼ਿਕ ਸਿਸਟਮ ਆਦਿ ਜੇਹੇ ਐਸ਼ਪ੍ਰਸਤੀ ਦੇ ਪ੍ਰੋਗਰਾਮ ਕਰਨ ਲਈ ਇੱਕ ਸਟੇਜ ਤਿਆਰ ਕੀਤੀ ਤਾਂ ਪੰਜਾਬ ਸਟੂਡੈਂਟਸ ਯੂਨੀਅਨ ਅਤੇ ਨੌਜਵਾਨ ਭਾਰਤ ਸਭਾ ਨੇ ਸਰਕਾਰ ਦੀ ਇਸ ਕਾਰਵਾਈ ਦੇ ਖਿਲਾਫ ਮੁਹਿੰਮ ਲਾਮਬੰਦ ਕਰਕੇ ੧੨ ਫਰਵਰੀ ੨੦੦੯ ਨੂੰ ਦੇਸ਼ ਭਗਤ ਯਾਦਗਾਰ ਦੇ ਟਰੱਸਟੀਆਂ ਦੀ ਹਾਜ਼ਰੀ ਵਿੱਚ ਜਲ੍ਹਿਆਂਵਾਲੇ ਬਾਗ਼ ਵਿੱਚ ਭਾਰੀ ਇਕੱਠ ਕੀਤਾ। ਪੀ. ਐਸ. ਯੂ. ਦੇ ਸੂਬਾ ਪ੍ਰਧਾਨ ਗੁਰਮੁਖ ਸਿੰਘ ਮਾਨ ਅਤੇ ਨੌਜਵਾਨ ਸਭਾ ਦੇ ਆਗੂ ਰਮਿੰਦਰ ਪਟਿਆਲਾ ਦੀ ਅਗਵਾਈ ਵਿੱਚ ਵਿਦਿਆਰਥੀਆਂ ਅਤੇ ਨੌਜਵਾਨਾਂ ਨੇ ਇਸ ਕੰਮ ਨੂੰ ਅੰਜਾਮ ਦਿੱਤਾ। ਰੋਹ ਤੇ ਜੋਸ਼ ਵਿੱਚ ਆਏ ਲੜਕੇ/ਲੜਕੀਆਂ ਨੇ ਸਟੇਜ ਨੂੰ ਉਖਾੜ ਸੁਟਿਆ ਤੇ ਐਲਾਨ ਕੀਤਾ ਕਿ ਅਸੀਂ ਇਸ ਜਗ੍ਹਾ ਨੂੰ ਸੈਰਗਾਹ ਨਹੀਂ ਬਣਨ ਦੇਵਾਂਗੇ। ਲੱਗਭੱਗ ੩੦ ਕੁੜੀਆਂ ਸਮੇਤ ਲੜਕੇ/ਲੜਕੀਆਂ ਨੂੰ ਵੱਖ-ਵੱਖ ਥਾਣਿਆਂ ਵਿਚ ਬੰਦ ਰੱਖਿਆ ਗਿਆ।

ਇਸ ਤਰ੍ਹਾਂ ਨਾਮਧਾਰੀ ਲਹਿਰ ਅਤੇ ਦੇਸ਼ਭਗਤ ਯਾਦਗਾਰ ਕਮੇਟੀ ਇੱਕ ਦੂਜੇ ਦੀਆਂ ਪੂਰਕ ਹਨ।



Namdhari Elibrary NamdhariElibrary@gmail.com

# ਸਦੀਆਂ ਸੰਭਾਲਦੀ-ਅੱਧੀ ਸਦੀ

—ਸਾਧੂ ਸਿੰਘ ਕਿਸਾਨ



ਮੇਰੀ ਜਾਣਕਾਰੀ 'ਚ ਆਏ ਸੰਸਾਰ ਦੇ ਪ੍ਰਭਾਵਸ਼ਾਲੀ ਵਕਤਿਆਂ ਵਿਚੋਂ ਸ੍ਰੀ ਕ੍ਰਿਸ਼ਨ ਜੀ ਦਾ ਨੰਬਰ ਸਭ ਤੋਂ ਪਹਿਲਾ ਹੈ। ਕਿਉਂ, ਜੋ ਓਹਨਾਂ ਕੁਰੂਖੇਤਰ ਦੇ ਜੰਗੀ ਮੈਦਾਨ ਵਿਚ ਜਾ ਕੇ ਅਸਲੋਂ ਅੜੇ ਖੜੋਤੇ ਅਰਜਨ, ਦੀ ਦੁਬਿਧਾ ਦੂਰ ਕਰ ਉਸਨੂੰ ਜੋਸ਼ ਦੇ ਕੇ ਲੜਨ ਵਾਸਤੇ ਆਮਾਦਾ ਦਾ ਕਰ ਲਿਆ।

ਕਾਸ਼! ਉਸ ਵਕਤ ਰਿਕਾਰਡ ਕਰਨ ਲਈ ਕੋਈ ਮਸ਼ੀਨ ਹੋਂਦ ਵਿਚ ਆਈ ਹੋਂਦੀ। ਅਸੀਂ ਅੱਜ ਵੀ ਉਸ ਓਝ ਨੂੰ ਜਿਓਂ ਦਾ ਤਿਓਂ ਗ੍ਰਹਿਣ ਕਰ ਸਕਦੇ।

ਕਈ ਸਦੀਆਂ ਬਾਦ ਭਾਰਤ ਦੇ ਏਸੇ ਖਿੱਤੇ ਵਿਚ ਇਕ 'ਵਕਤਾ-ਲਿਖਾਰੀ' ਉਦੇ ਹੋਇਆ, ਜਿਸ ਦੀ ਸ਼ਬਦ-ਸਿੱਧੀ ਨੇ, ਸੰਪਰਕ ਵਿਚ ਆਏ ਹਰ ਵਿਅਕਤੀ ਨੂੰ ਕੀਲ ਕੇ ਕਾਇਲ ਕਰ ਲਿਆ। ਇਸ ਦੀ ਲਿਖਤ ਸਦੀਆਂ ਬਾਦ ਵੀ ਸਾਨੂੰ ਓਸੇ ਤਰ੍ਹਾਂ ਝੰਜੋੜ ਕੇ ਰੱਖ ਦੇਂਦੀ ਹੈ। ਜੋ ਵਿਚਾਰ ਏਹਨਾਂ ਦੇ ਮਨ ਵਿਚ ਆਏ, ਜਾਂ ਕਿਸੇ ਨਾਲ ਸਾਂਝੇ ਕੀਤੇ, ਓਹ ਨਾਲੋ ਨਾਲ ਕਲਮਬੰਦ ਕਰਕੇ ਸੰਭਾਲੀ ਗਏ। ਨਿਰੇ ਆਪਣੇ ਹੀ ਨਹੀਂ, ਸਗੋਂ ਮਿਲਣ ਵਾਲੇ ਹਰ ਸਿਆਣੇ ਦੇ ਪਸੰਦੀਦਾ ਵਿਚਾਰ ਵੀ ਲਿਖ ਕੇ ਰੱਖੀ ਗਏ।

ਸਿੱਖੀ ਦੇ ਪਹਿਲੇ ਅਤੇ ਸਫਲ ਵਿਆਖਿਆਕਾਰ, ਭਾਈ ਗੁਰਦਾਸ ਜੀ ਨੇ-ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਮੇਹਨਤ ਦੀ ਇੰਜ ਹਾਮੀ ਭਰੀ ਹੈ—

ਆਸਾ ਹੱਥਿ 'ਕਿਤਾਬ ਕਛਿ'

ਸ੍ਰੀ ਮਹਾਂ ਮਾਨਵ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਿਚਾਰਾਂ ਨੂੰ ਜਿੰਦਾ ਜਾਵੇਦ ਰੱਖਣ ਅਤੇ ਦੁਨੀਆ ਨੂੰ ਦੱਸਣ ਵਾਸਤੇ ਜਾਗਤ ਜੋਤ ਦਾ ਸਿਲਸਿਲਾ ਜਾਰੀ ਕੀਤਾ। ਵਿਚਾਰ ਪ੍ਰਵਾਹ ਨੂੰ ਨਿਰੰਤਰਤਾ ਦੇਣ ਵਾਸਤੇ ਹੱਥ ਲਿਖਤਾਂ ਨੂੰ ਅੱਗੇ ਤੋਂ ਅੱਗੇ ਸੌਂਪਣਾ ਜ਼ਰੂਰੀ ਕਰ ਦਿੱਤਾ। ਇੰਜ ਏਹ ਸਾਰੇ ਉੱਤਮ ਵਿਚਾਰ ਜਦੋਂ ਪੰਜਵੇਂ ਪਾਤਸ਼ਾਹ ਕੋਲ ਪੁੱਜੇ, ਤਾਂ ਜਿਵੇਂ ਅਰਜਨ ਪਾਂਡਵ ਨੇ ਗੀਤਾ ਗਿਆਨ ਆਤਮ ਸਾਂਤ ਕਰਕੇ ਮਹਾਂਭਾਰਤ, ਯੁੱਧ ਜਿੱਤ ਲਿਆ ਸੀ-ਤਿਵੇਂ ਪੰਜਵੇਂ ਨਾਨਕ ਅਰਜਨ ਦੇਵ ਨੇ 'ਦਲ ਜਿਤਉ ਇਵ ਜੁਧ ਕਰ' ਅਨੁਸਾਰ-ਸਾਰਾ ਸੰਗ੍ਰਹਿ ਸੰਪਾਦਨ ਕਰਕੇ ਇਕ 'ਮਹਾਨ-ਭਾਰਤੀ' ਕਾਰਨਾਮਾ ਕਰ ਵਖਾਇਆ।

ਪੰਚਮ ਪਾਤਸ਼ਾਹ ਜੀ ਦੀ ਇਸ ਅਨੋਖੀ ਸੂਝ ਅਤੇ ਬੇਮਿਸਾਲ ਮੇਹਨਤ ਨੇ—ਜਿਵੇਂ ਪਹਿਲੇ ਗੁਰੂਆਂ ਨਾਲ ਹੋਰ ਵੀ ਅਨੇਕਾਂ ਸਿਆਣਿਆਂ ਨੂੰ ਅਬਦੀ ਜ਼ਿੰਦਗੀ ਅਤਾ ਕੀਤੀ, ਸਗੋਂ ਔਣ ਵਾਲੇ ਗੁਰੂਆਂ ਤੇ ਸਮਸਤ ਲੋਕਾਈ ਵਾਸਤੇ ਇਕ ਰੋਸ਼ਨ ਮੀਨਾਰ ਸਥਾਪਤ ਕਰ ਦਿੱਤਾ। ਜਿਦ੍ਹੇ ਤੋਂ ਸੇਧ ਲੈ ਕੇ ਲੋਕਾਈ ਭਵ ਸਾਗਰ ਦਾ ਕਿਨਾਰਾ ਸੌਖੇ ਲੱਭਦੀ ਰਹੇਗੀ।

ਇਸ ਤੋਂ ਬਾਦ, ਫਿਰ ਪੰਜਵੇਂ-ਭਾਵ ਦਸਵੇਂ ਪਾਤਸ਼ਾਹ ਨੇ ਮਹਾਂਗਿਆਨ ਸਾਗਰ ਸਿਰਜਿਆ। ਪਰ ਬੜੇ ਦੁੱਖ ਦੀ ਗੱਲ ਹੈ, ਕਿ ਸਾਡੇ ਤੱਕ ਓਹਦੇ ਕੁਝ ਕਿਣਕੇ ਹੀ ਦਸਮ ਗ੍ਰੰਥ ਦੀ ਸ਼ਕਲ ਵਿਚ ਪੁੱਜ ਸਕੇ।

ਥੋੜ੍ਹੇ ਬਹੁਤੇ ਵਾਧੇ ਘਾਟੇ ਨਾਲ ਇਤਿਹਾਸ ਆਪਣੇ ਆਪ ਨੂੰ ਦੁਹਰਾਂਦਾ ਹੈ। ਮਤਲਬ ਇਤਿਹਾਸ ਰਚਣ ਵਾਲੇ ਰਚ ਕੇ ਅਗੇ ਚਲੇ ਜਾਂਦੇ ਹਨ ਅਤੇ ਸੰਭਾਲਣ ਵਾਲਾ ਦੇਰ ਬਾਦ-ਕਦੀ ਕੋਈ ਜ਼ਹੂਰ ਵਿਚ ਔਂਦਾ ਹੈ।

ਪਹਿਲਾਂ ਸੰਖੇਪ ਜਹੀ ਗੱਲ, ਇਤਿਹਾਸ ਰਚੇਤਿਆਂ ਦੀ ਕਰ ਲਈਏ, ਸੰਭਾਲੂ ਨੇ ਤਾਂ ਬਾਦ ਵਿਚ ਵਿਚ ਆ ਕੇ ਸਾਂਭ ਈ ਲੈਣੇ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਗਤਾਂ ਸਮੇਤ ਸਿਆੜ, ਦਰਸ਼ਨ ਦੇਣ ਜਾ ਰਹੇ ਸਨ। ਪਿੰਡ ਨੇੜੇ ਛੱਪੜ ਜਹੇ ਤਲਾਬ ਵਿਚ ਕੁਝ ਬੀਬੀਆਂ ਨਗਨ ਨਹਾ ਰਹੀਆਂ ਸਨ। ਸੰਗਤ ਨੇ ਵੇਖ ਕੇ ਬੜੀ ਘ੍ਰਿਣਾ ਕੀਤੀ। ਸਤਿਗੁਰੂ ਜੀ ਨੇ ਸੋਚਿਆ, ਏਹਨਾਂ ਨੂੰ ਪਰਦਾ ਬਖ਼ਸ਼ਿਆ ਜਾਣਾ ਚਾਹੀਦਾ ਹੈ। ਸ਼ਾਮ ਦੇ ਦੀਵਾਨ ਵਿਚ ਹੁਕਮ ਕੀਤਾ—ਸਵੇਰੇ ਬੀਬੀਆਂ ਸਕੇਸ਼ ਇਸ਼ਨਾਨ ਕਰ, ਕਛੈਹਰੇ ਧਾਰਨ ਕਰਕੇ ਸੰਗਤ ਵਿਚ ਔਣ! ਅੰਮ੍ਰਿਤ ਛਕਾਇਆ ਜਾਇਗਾ। ਅਗਲੇ ਦਿਨ ਅਨੇਕਾਂ ਇਸਤਰੀਆਂ ਨੇ ਮਰਿਆਦਾ ਧਾਰਨ ਕਰ ਲਈ।

ਏਥੇ ਮੈਨੂੰ ਸਾਡੇ ਦਾਦੀ ਜੀ ਤੋਂ ਸੁਣੀ ਸਾਖੀ ਚੇਤੇ ਆ ਗਈ ਏ। ਰਾਤ ਨੂੰ ਸੌਣ ਲੱਗਿਆਂ ਨਿਕੇ ਬੱਚਿਆਂ, ਦਾਦੀ ਜੀ ਕੋਲ ਘੁਸੜ ਕੇ ਬਹਿ ਜਾਣਾ... ਬੇਬੇ ਜੀ! ਬਾਤਾਂ ਸਾਖੀਆਂ ਸੁਣਾਓ! ਕਦੀ ਪੁੱਛਣਾ ਅੱਜ ਕੀ ਸੁਣੋਗੇ? ਅਸਾਂ ਆਖਿਆ-ਏਹ ਜੇਹੜੀ ਨਿੱਕੇ-ਨਿੱਕੇ ਛੇ ਤਾਰਿਆਂ ਦੀ ਖਿੱਤੀ ਜਹੀ-ਕਦੀ ਸ਼ਾਮ, ਕਦ ਸਵੇਰੇ ਤੁਰੀ ਫਿਰਦੀ ਏ-ਏਹਦੀ ਵੀ ਕੋਈ ਸਾਖੀ



Namdhari Elibrary NamdhariElibrary@gmail.com

ਹੋਇਗੀ?

ਦਾਦੀ ਜੀ ਕਿਹਾ-ਹਾਂ-ਹੈਗੀ ਏ, ਅੱਜ ਇਹੋ ਸੁਣੋ:

ਏਧਰ ਪਹਾੜ ਪਾਸੇ ਵੇਖੋ ਚਾਰ ਤਾਰੇ ਜਿਵੇਂ ਕਾਣਵਾਲੀ ਮੰਜੀ ਹੋਵੇ, ਏਹਨਾਂ ਮਗਰ ਤਿੰਨ ਤਾਰੇ, ਜਿਵੇਂ ਰੱਸੀ ਲਮਕਦੀ ਹੋਵੇ, ਏਹਨਾਂ ਨੂੰ 'ਸਪਤਰਿਸ਼ੀ ਆਖਿਆ ਜਾਂਦਾ ਹੈ। ਏਹ ਰੋਜ਼ਾਨਾ ਧ੍ਰੂ ਭਗਤ ਦੀ ਪ੍ਰਕਰਮਾ ਕਰਦੇ ਨੇ। ਇਕ ਦਿਨ ਏਹਨਾਂ ਸੱਤਾਂ ਰਿਸ਼ੀਆਂ ਦੀਆਂ ਘਰਵਾਲੀਆਂ ਨਦੀ ਤੇ ਨਗਨ ਨਹਾ ਰਹੀਆਂ ਸਨ। ਓਦੋਂ ਕਛੈਹਰਿਆਂ ਦਾ ਕੋਈ ਰਵਾਜ ਨਹੀਂ ਸੀ। ਤਾਹੀਏਂ ਕਿਸੇ ਪਾਸਿਓਂ ਤੁਰੇ ਫਿਰਦੇ ਅਛੋਪਲੇ ਜਹੇ ਦੁਰਬਾਸ਼ਾ ਰਿਸ਼ੀ ਆ ਗਏ। ਰਿਸ਼ੀ ਨੂੰ ਵੇਖ ਕੇ ਛੇ ਜਣੀਆਂ ਤਾਂ ਹਰਫਲੀ ਵਿਚ ਇਕ ਦੂਜੀ ਨੂੰ ਚੰਬੜ ਕੇ ਖਲੋ ਗਈਆਂ। ਇਕ ਨੇ ਝਟਪਟ ਚਾਦਰ ਉਤੇ ਲੈ, ਰਿਸ਼ੀ ਨੂੰ ਪਰਨਾਮ ਕਰ ਲਈ। ਦੁਰਬਾਸ਼ਾ ਜੀ ਦਾ ਸੁਭਾਅ ਤਾਂ ਗੁੱਸੇ ਵਾਲਾ ਮਸ਼ਹੂਰ ਈ ਹੈ। ਓਹਨਾਂ, ਛਿਆਂ ਨੂੰ ਸਰਾਪ ਦੇ ਦਿੱਤਾ "ਜਾਓ ਫਿੱਤੀ ਹੋ ਜਾਓ ਤੇ ਪਤੀਆਂ ਤੋਂ ਦੂਰ ਈ ਰਵ੍ਹੋ! ਸੱਤਵੀਂ ਨੂੰ ਵਰ ਦੇ ਦਿੱਤਾ-ਤੂੰ ਅਨੰਤ ਕਾਲ ਤਕ ਆਪਣੇ ਪਤੀ ਦਾ ਸਾਥ ਮਾਣੇਗੀ। ਹੁਣ ਧਿਆਨ ਕਰਕੇ ਵੇਖੋ! ਮੈਨੂੰ ਤਾਂ ਨਹੀਂ, ਤੁਹਾਨੂੰ ਪਿਛਲੇ ਤਿੰਨਾਂ ਤਾਰਿਆਂ 'ਚੋਂ ਵਿਚਕਾਰਲੇ ਨਾਲ ਨਿੰਮ੍ਹੀ ਜਹੀ ਤਾਰੀ ਨਜ਼ਰ ਆ ਜਾਇਗੀ।

ਲੱਗਦੇ ਹੱਥ, ਕਛੈਹਰੇ ਦੀ ਮਹਿਮਾ ਵਾਲੀ, ਮੇਰੀ ਸੰਭਾਲ ਵੇਲੇ ਦੀ ਘਟੀ ਘਟਨਾ ਦੱਸਣ ਦਾ ਲਾਲਚ ਆ ਗਿਐ। ਇਕ ਨਾਮਧਾਰੀ ਨੌਜਵਾਨ ਬੀਬੀ ਕਿਸੇ ਤਰ੍ਹਾਂ ਨਹਿਰ ਵਿਚ ਰੁੜ੍ਹ ਗਈ। ਜਦੋਂ ਲਾਸ਼ ਕੱਢੀ ਗਈ ਤਾਂ ਵੇਖ ਕੇ ਥਾਣੇਦਾਰ ਨੇ ਕਿੰਝ ਮੱਥਾ ਟੇਕਿਆ-ਏਹ, ਚੇਤੇ ਰਹੀਆਂ, ਬਾਪੂ ਜੀ ਦੀ ਓਦੋਂ ਈ ਲਿਖੀ ਕਵਿਤਾ ਦੀਆਂ ਕੁਝ ਸਤਰਾਂ 'ਚ ਵੇਖੋ!

ਰੁੜ੍ਹੀ ਜਾਂਦੇ ਮੁਰਦੇ ਨੂੰ ਮਰਦਾਂ ਕਢਾ ਬਾਹਰ,
ਖ਼ਬਰ ਪੁਚਾਈ ਥਾਣੇਦਾਰ ਨੇੜੇ ਠਹਿਰੇ ਨੂੰ
ਗੱਲ ਅੰਗਰੱਖੀ ਤੇ ਕਛੈਹਰਾ ਤੇੜ ਵੇਖਿਆ ਜੀ,
ਲਾਸ਼ ਪਤਫ਼ਾਸ਼ ਨਾ ਹੋਈ ਹੰਢ ਜਲ ਗਹਿਰੇ ਨੂੰ।
... ... ...
ਧੰਨ ਸਤਿਗੁਰੂ ਜਿਦ੍ਹਾ ਬਾਣਾ ਹੈ ਇਹ ਪਤਰਾਖਾ,
ਆਖ ਉਸ ਵਹਿਮੀ ਮੱਥਾ ਟੇਕਿਆ ਕਛੈਹਰੇ ਨੂੰ

ਸਿਆੜ ਵਿਚ ਹੀ ਧੂੜਕੋਟ ਦੇ ਇਕ ਸਿੱਖ ਅਰਜ਼ ਕੀਤੀ, ਗਰੀਬ ਨਿਵਾਜ ਮੇਰੇ ਪਿੰਡ ਚਰਨ ਪਾਣ ਦੀ ਕਿਰਪਾ ਕਰੋ। ਮੇਰਾ ਜੀ ਕਰਦਾ ਹੈ ਮੇਰੀ ਲੜਕੀ ਦਾ ਵਿਆਹ ਆਪ ਜੀ ਦੀ ਹਜ਼ੂਰੀ ਵਿਚ ਹੋਵੇ। ਹੁਕਮ ਕੀਤਾ ਧੂੜਕੋਟ ਆਵਾਂਗੇ, ਪਰ ਤੇਰੀ ਬੇਟੀ ਦਾ ਆਨੰਦ ਖੋਟਿਆਂ ਵਿਚ ਕਰਾਂਗੇ। ਦੋ ਦਿਨ ਬਾਦ ਬੇਅੰਤ ਸੰਗਤ ਦੇ ਇਕੱਠ ਵਿਚ ਛੇ ਜੋੜਿਆਂ ਦੇ ਅਨੰਦ, ਹਵਨ ਕਰਕੇ, ਇਕੋ ਵੇਦੀ ਵਿਚ, ਆਦਿ ਗ੍ਰੰਥ ਸਾਹਿਬ ਦੀਆਂ ਲਾਵਾਂ ਪੜ੍ਹ ਕੇ, ਸਮੂਹਕ ਵਿਆਹ ਸੰਪੰਨ ਕੀਤੇ। ਇਨ੍ਹਾਂ ਵਿਚੋਂ ਕੁਝ ਅੰਤਰਜਾਤੀ ਵੀ ਸਨ। ਆਮ ਲੋਕਾਈ ਦੇ ਭਲੇ ਦੇ ਫਲਸਰੂਪ, ਉਸੇ ਦਿਨ ਖੋਟਿਆਂ ਵਿਚੋਂ ਹੀ-ਦ੍ਹਿਮਣਾਂ ਦੀ ਸ਼ਿਕੈਤ ਦੇ ਪੱਜ, ਵਿਦੇਸ਼ੀ ਹਕੂਮਤ ਨੇ ਥਾਣੋਂ ਥਾਣੀਂ ਸ੍ਰੀ ਭੈਣੀ ਸਾਹਿਬ ਪੁਚਾ ਕੇ ਚਾਰ ਸਾਲ ਵਾਸਤੇ ਨਜ਼ਰਬੰਦ ਕਰ ਦਿੱਤਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ, ਬਹੁਤ ਬਰੀਕ ਬੁਧੀ ਨਾਲ ਤਿਆਰ ਕੀਤੇ ਨਾਮਿਲਵਰਤਣ ਦੇ ਨੁਕਤਿਆਂ— ਰੇਲ, ਡਾਕ, ਸਕੂਲ, ਕਪੜੇ, ਅਦਾਲਤ ਆਦਿਕਾਂ ਨੂੰ-ਗੋਰਾ ਬਹੁਤ ਚਿਰ ਬਾਦ ਸਮਝ ਸਕਿਆ। ਅੰਮ੍ਰਿਤਸਰ ਜੀ, ਰਾਇਕੋਟ, ਮਲੇਰਕੋਟਲੇ ਦੇ ਸਾਕਿਆਂ ਪੱਜੇ-ਸਤਿਗੁਰੂ ਜੀ ਨੂੰ-ਸਮੇਤ ਪ੍ਰਮੁੱਖ ਸੂਬਿਆਂ, ਦੇਸ਼ੋਂ ਬਾਹਰ ਲੈ ਗਿਆ। ਪਿੱਛੇ ਕੂਕਾ ਕੇਂਦਰ ਤੇ ਏਨੀ ਸਖ਼ਤੀ ਕਰ ਦਿੱਤੀ ਕਿ ਲੰਗਰ ਚਲਦਾ ਰੱਖਣ ਦੇ ਲਾਲੇ ਪੈ ਗਏ। ਕੁਝ ਗੁਰਮੁਖਾਂ—ਬਘੇਲ ਸਿੰਘ ਨਾਰਲੀ, ਨੱਥਾ ਸਿੰਘ ਗਾਦੜੀ, ਕਾਹਨ ਸਿੰਘ ਬੁਰਜ, ਸੁਬੇਗ ਸਿੰਘ ਮਰਾਣਾ, ਬੂਟਾ ਸਿੰਘ ਲਾਖਵਾਂ ਨੇ ਸੋਚ ਸਲਾਹ ਕਰਕੇ ਪਹਿਲਾਂ ਆਪੋ ਆਪਣੇ ਘਰੋਂ ਫਿਰ ਪੰਥ 'ਚੋਂ ਉਗਰਾਹੀ ਦੀ ਰੀਤ ਚਾਲੂ ਕੀਤੀ। ਮੈਂ ਏਹਨਾਂ ਗੁਰਸਿੱਖਾਂ ਦੀ ਘਾਲਨਾ ਬਾਬਾ ਬੁੱਢਾ, ਭਾਈ ਗੁਰਦਾਸ, ਬਿਧੀ ਚੰਦ-ਜੇਠਾ-ਪੈੜਾ ਲੰਗਾਹ ਆਦਿਕਾਂ ਨਾਲੋਂ ਵੱਧ ਸਮਝਦਾਂ।

ਭਾਈ ਗੁਰਦਾਸ ਜੀ ਗੁਰਸਿੱਖੀ ਦਾ ਪ੍ਰਚਾਰ ਕਰਦੇ ਇਕ ਵਾਰ ਅੰਮ੍ਰਿਤਸਰ ਆਏ। ਮਾਤਾ ਗੰਗਾ ਜੀ ਨੇ ਮੱਢਲ ਦੀ ਰੋਟੀ ਅਚਾਰ ਨਾਲ ਭੇਟ ਕੀਤੀ। ਭਾਈ ਜੀ ਗੁਰਸਿੱਖਾਂ ਦੇ ਘਰੋਂ ਸੁਲੱਭਾ ਪ੍ਰਸ਼ਾਦ ਪਾਣੀ ਛਕਣ ਹਿਲੇ ਹੋਏ ਸਨ। ਕਾਰਨ ਪੁੱਛਣ ਤੇ ਮਾਤਾ ਜੀ ਨੇ ਡੁੱਲਦੀ ਅੱਖੀਂ ਆਖਿਆ-ਜੇਠ ਜੀ ਨੇ-ਪਿੰਡ ਦੇ ਚੁਫੇਰੇ ਪਹਿਰੂ ਬਿਠਾ ਰੱਖੇ ਨੇ-ਜੋ ਸੰਗਤ ਨੂੰ ਪ੍ਰੇਰਕੇ ਓਧਰੇ ਲੈ ਜਾਂਦੇ ਹਨ। ਭਾਈ ਜੀ ਨੇ, ਸਾਥੀਆਂ ਨਾਲ ਸਲਾਹ ਕਰ ਕੇ ਸਾਰਾ ਪ੍ਰਬੰਧ ਆਪਣੇ ਹੱਥ ਲੈ ਲਿਆ।

(ਗੁਰਗੱਦੀ ਜਾਂ ਰਾਜਭਾਗ ਪ੍ਰਮੇਸ਼ਰ ਦੀ ਕਿਰਪਾ ਨਾਲ ਪ੍ਰਾਪਤ ਹੋਂਦੇ ਹਨ, ਪਰ ਚਲਾਉਣੇ ਸੁਯੋਗ ਸਾਥੀਆਂ ਦੇ ਸਹਿਯੋਗ ਨਾਲ ਪੈਂਦੇ ਹਨ। ਸਲਾਹਕਾਰ ਮਾੜੇ ਸਹੇੜ ਲਏ, ਤਾਂ ਸੰਕਟਾਂ ਦੇ ਘੇਰੇ ਨੇੜੇ ਨੇੜੇ ਈ ਰਹਿਣਗੇ।)

ਸ੍ਰੀ ਦਸਮੇਸ਼ ਜੀ, ਬੰਦੇ ਬਹਾਦਰ ਫਿਰ ਖਾਲਸੇ ਨੇਂ ਸੌ ਸਾਲ ਤਕ ਅਨੰਤ ਘਾਲਣਾ ਘਾਲੀਆਂ ਪਰ ਨਾਲੋ ਨਾਲ ਇਤਿਹਾਸ ਨਾ ਲਿਖਿਆ ਜਾ ਸਕਿਆ। ਬਾਰ੍ਹਵੇਂ ਪਾਤਸ਼ਾਹ ਨੇ ਸਮੇਂ ਦੀ ਸਲੇਟ ਤੇ ਵਿਲੱਖਣ ਪੈੜਾਂ ਪਾਈਆਂ। ਪਰ ਓਹਨਾਂ ਪਦ ਚਿੰਨਾਂ ਨੂੰ ਨਾਲੋ ਨਾਲ ਪਕੜਿਆ ਨਾ ਜਾ ਸਕਿਆ।



Namdhari Elibrary NamdhariElibrary@gmail.com

ਦੁਨੀਆ ਨੂੰ ਸੇਧ ਬਖ਼ਸ਼ਣ ਵਾਲੇ ਕਾਰਨਾਮੇ ਕਰਨੇ ਜਣੇ-ਖਣੇ ਦਾ ਕੰਮ ਨਹੀਂ ਹੋਂਦਾ-ਪਰ ਓਹਨਾਂ ਮਾਅਰਕਿਆਂ ਨੂੰ ਸੰਭਾਲਣਾ ਉਸ ਤੋਂ ਵੀ ਬਹੁਤੀ ਮੇਹਨਤ ਮੰਗਦਾ ਹੈ।

੧੯੩੫-੩੭ ਦੀ ਮੈਨੂੰ ਚੰਗੀ ਸੰਭਾਲ ਏ। ਬਾਪੂ ਜੀ ਨਾਲ-ਸ੍ਰੀ ਭੈਣੀ ਸਾਹਿਬ ਮੇਲਿਆਂ ਤੇ ਜਾਣਾ। ਕਈ ਕਈ ਦਿਨ ਓਥੇ ਰਹਿਣਾ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਹੁਕਮਨਾਮਿਆਂ ਦੀ ਕਥਾ ਕਰਨੀ (ਜੋ ਓਦੋਂ ਵੱਖੋ ਵੱਖਰੇ ਪਤਰਿਆਂ ਦੀ ਸ਼ਕਲ ਵਿਚ ਹੋਂਦੇ ਸਨ) ਕਿਸੇ ਮੇਲੇ ਸਮੇਂ ਬਾਹੋਵਾਲੀਏ ਦੇ ਸਤਿਗੁਰੂ ਬਿਲਾਸ ਨੂੰ ਵਾਚਣਾ। ਏਹ ਲਿਖਤ ਪੜ੍ਹਨੀ ਬਹੁਤ ਔਖੀ ਸੀ। ਸ੍ਰੀ ਚੱਕਰਵਰਤੀ ਜੀ, ਆਲਿਮ ਜੀ, ਮਾ. ਨਿਹਾਲ ਸਿੰਘ ਜੀ, ਵਹਿਮੀ ਜੀ ਆਦਿ ਹੋਰ ਕਈ ਪੁਰਾਣੇ ਜਾਣਕਾਰਾਂ ਨੂੰ ਕੋਲ ਬਿਠਾ ਲੈਣਾ। ਸੰਗਤ ਵਿਚ ਵਡੇਰੇ ਸਾਧਾਂ ਤੋਂ ਕਈ ਵੇਰਵੇ ਪਤਾ ਕਰਨੇ। ਕਿਸੇ ਪੱਜ ਕਦੀ ਮੈਂ ਵੀ ਕੋਲ ਚਲੇ ਜਾਣਾ, ਵੇਖਣਾ, ਕਿਵੇਂ ਸਾਰੇ ਸਿਰ ਸੁੱਟ ਕੇ ਪੁਰਾਣੇ ਪੱਤਰਿਆਂ ਵਿਚ ਖੁਭੇ ਹੋਏ ਨੇ। ਬੇਓੜਕੀ ਮੇਹਨਤ ਬਾਦ ਵੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਦੇਸ਼ੋਂ ਭੇਜੇ ਹੁਕਮਨਾਮੇ ਅਤੇ ਬਾਹੋਵਾਲੀਏ ਦਾ ਲਿਖਿਆ 'ਸਤਿਗੁਰੂ ਬਿਲਾਸ' ਪ੍ਰਕਾਸ਼ਤ ਕਰਨ ਤੱਕ ਨਾ ਪਹੁੰਚ ਸਕੇ।

ਪੁਸਤਕਾਂ ਦੀ ਗੱਲ ਚੱਲ ਪਈ ਹੈ-ਤਾਂ ਸਭ ਤੋਂ ਪਹਿਲਾਂ ਹੁਕਮਨਾਮਿਆਂ ਬਾਰੇ ਹੀ ਗੱਲ ਕਰਨੀ ਬਣਦੀ ਹੈ। ਪਰਦੇਸੀ ਪਰੀਤਮ ਨੇ ਤਾਂ ਏਹਨਾਂ ਵਿਚ ਅਨੇਕਾਂ ਮਸਲਿਆਂ ਤੇ ਨਜ਼ਰਸਾਨੀ ਕੀਤੀ ਹੈ-ਪਰ ਮੈਂ ਏਥੇ ਸਿਰਫ਼ ਦੋ ਗੱਲਾਂ ਬਾਰੇ ਹੀ ਥੋਹੜਾ ਜ਼ਿਕਰ ਛੇੜਨ ਦਾ ਜਤਨ ਕਰਦਾ ਹਾਂ— ਪਹਿਲੀ, ਮਨੁੱਖਤਾ ਦਾ ਅੱਧ-ਇਸਤਰੀਆਂ ਬਾਰੇ ਅਤੇ ਦੂਸਰੀ, ਮਾਂ-ਬੋਲੀ ਪੰਜਾਬੀ ਦੀ ਗੱਲ।

ਵੇਰਵੇ ਹਾਜ਼ਰ ਕਰਨ ਤੋਂ ਪਹਿਲਾਂ, ਉਸ ਵੇਲੇ ਦੇ, ਅਤੇ ਅੱਜ ਤੱਕ ਦੇ ਸਰਕਾਰੀ ਕਾਨੂੰਨ ਜਾਂਚ ਲੈਣੇ ਚੰਗੇ ਰਹਿਣਗੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਨਿੱਜੀ ਨਿਗਰਾਨੀ ਵਿਚ ਏਹ ਕੰਮ ਸਿਰੜੀ ਹਿਸਟੋਰੀਅਨ ਜਸਵਿੰਦਰ ਸਿੰਘ ਕੋਲੋਂ ਕਰਵਾਇਆ ਗਿਆ। ਹੁਕਮਨਾਮਿਆਂ ਦੀ ਭੂਮਿਕਾ ਵਿਚ ਏਹ ਲਿਖਦੇ ਹਨ—

੧੮੬੦ ਵਿਚ ਵਿਆਹਯੋਗ ਲੜਕੀਆਂ ਦੀ ਉਮਰ ਅੰਗਰੇਜ਼ਾਂ ਵਲੋਂ ੧੦ ਦਸ ਵਰ੍ਹੇ, ਕਾਨੂੰਨੀ ਤੌਰ ਤੇ ਪਰਵਾਨ ਕੀਤੀ ਗਈ। ੧੮੯੧ ਵਿਚ ੧੩, ੧੯੩੧ 'ਚ ੧੪ ਵਰ੍ਹੇ। ਅਜ਼ਾਦੀ ਬਾਦ ੧੯੪੯ ਨੂੰ ੧੫ ਸਾਲ, ਫਿਰ ੧੯੭੮ ਵਿਚ ਮਸੀਂ ੧੮ ਸਾਲ ਮਿਥੀ ਗਈ ਜੋ ਹੁਣ ਤਕ ਲਾਗੂ ਹੈ।

ਹੁਣ ਇਸ ਮਸਲੇ ਤੇ ਸ੍ਰੀ ਸਤਿਗੁਰੂ ਜੀ ਦੀ ਪਹੁੰਚ ਵੇਖੋ! ੧੮੬੩ ਵਿਚ ਸ੍ਰੀ ਭੈਣੀ ਸਾਹਿਬੋਂ ਜਾਰੀ ਕੀਤੇ ਰਹਿਤਨਾਮੇ ਵਿਚ ਹੁਕਮ ਕੀਤਾ— ਪੰਦਰਾਂ ਸੋਲਾਂ ਬਰਸ ਤੇ ਘੱਟ ਕੋਈ ਨਾ ਕੁੜੀ ਬਿਆਹੇ! ਰੰਗੂਨ ਤੋਂ ਭੇਜੇ ਹੁਕਮਨਾਮਿਆਂ ਵਿਚ ਏਹ ਉਮਰ ੧੮ ਸਾਲ ਕਰ ਦਿੱਤੀ। ਜੋ ਕੰਮ ਸਰਕਾਰਾਂ ਨੇ ਕਈ ਪੜਾਵਾਂ 'ਚ ੧੯੭੮ ਨੂੰ ਮਸੋਂ ਕੀਤਾ- ਓਹ ਫੈਸਲਾ ਸਤਿਗੁਰੂ ਜੀ ਨੇ ਇਕ ਸਦੀ ਪਹਿਲਾਂ ਹੀ ਪ੍ਰਪੱਕ ਕਰ ਦਿੱਤਾ ਹੋਇਆ ਸੀ।

ਏਹ ਤਾਂ ਹੋਈ ਸਿਰਫ਼ ਲੜਕੀਆਂ ਦੇ ਵਿਆਹ ਉਮਰ ਦੀ ਗੱਲ। ਅੱਗੇ ਵੇਖੋ ਇਸਤਰੀ ਸਤਕਾਰ ਬਾਰੇ ਕਿੰਨੀ ਕਰੜਾਈ ਨਾਲ ਸੁਚੇਤ ਅਤੇ ਤਾੜਨਾ ਕਰਦੇ ਹਨ, ਅਤੇ ਆਪ ਜਿੱਥੇ ਸਿੰਘਾਂ ਨੂੰ ਫਤਹਿ ਬੁਲੌਂਦੇ ਹਨ, ਲੱਗਦੇ ਹੱਥ ਬੀਬੀਆਂ ਨੂੰ ਵੀ ਓਵੇਂ ਈ ਚੇਤੇ ਕਰਦੇ ਹਨ।

ਹੁਕਮਨਾਮਾ ਨੰ. ਤਿੰਨ ਵਿਚ, ਸੰਬੂਹ ਸੰਗਤਾਂ ਨੂੰ ਫਤਹਿ ਬੁਲਾਣ ਬਾਦ ਸੰਬੂਹ ਮਾਈ ਬੀਬੀ ਕੋ ਰਾਮ ਸੱਤ ਬੁਲਾਈ ਬਾਚਨੀ। ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ। ਚਾਰ ਨੰ. ਦਾ ਹੁਕਮ ਤਾਂ ਕੰਠ ਕਰਕੇ, ਰੋਜ਼ਾਨਾ ਪਾਠ ਕਰਨ ਵਾਲਾ ਹੈ।

ਜੋ ਕੁੜੀ ਮਾਰੇ, ਕੇ ਤਾ ਬੇਚੇ, ਕੇ ਤਾ ਬੱਟਾ ਕਰੇ, ਅਰ ਜੇ ਅਛੀ ਤਰ੍ਹਾਂ ਮਾਲੂਮੀ ਹੋਇ ਜਾਵੇ ਤਾਂ ਓਸਦੇ ਨਾਲ ਨਹੀਂ ਬਰਤਣਾ। ਨਾ ਓਸਨੂੰ ਸੰਗਤ ਮੈਂ ਬੜਨ ਦੇਣਾ। ਫਿਰ ਦਸਵੇਂ ਹੁਕਮਨਾਮੇ 'ਚ ਹੁਕਮ ਕੀਤਾ ਪਿਛਲੀ ਰਾਤ ਉੱਠ ਕੇ ਜ਼ਰੂਰ ਇਸਨਾਨ ਕਰਨਾ ਜਨਾਨੇ ਮਰਦਾਨੇ ਜ਼ਰੂਰ ਬਾਣੀ ਕੰਠ ਕਰਨੀ ਅਰ ਲੜਕੀ ਲੜਕੇ ਨੂੰ ਅਖਰ ਪੜ੍ਹਾਉਣੇ।

ਹੁਣ ਬੀਸਵੇਂ 'ਚ ਪੰਜਾਬ ਬੋਲੀ ਅਤੇ ਇਸਤਰੀ ਉਪਕਾਰ ਦਾ ਫਿਕਰ ਵੇਖੋ।

ਹੋਰ ਲਟਕੇ ਲਟਕੀਆਂ ਨੂੰ ਅਖਰ ਪੜਾਇ ਦੇਣੇ। ਹੋਰ ਲਟਕੀ ਨਾ ਮਾਰਨੀ-ਨਾ ਕਿਸੇ ਵੱਟਾ ਕਰਨਾ-ਨਾ ਲਟਕੀ ਦੇ ਦੰਮ ਲੈਣੇ-ਜੇਹੜਾ ਲਟਕੀ ਮਾਰੇ-ਬੇਚੇ ਵੱਟਾ ਕਰੇ-ਉਸਦੇ ਹੱਥ ਦਾ-ਘਰ ਦਾ ਅੰਨ ਪਾਣੀ ਨਹੀਂ ਬਰਤਣਾ-ਉਸਨੂੰ ਸੰਗਤ ਵਿਚ ਨਹੀਂ ਬੜਨ ਦੇਣਾ।

ਫਿਰ ਇੱਕੀਵੇਂ-ਅਰ ਲਟਕੇ ਲਟਕੀਆਂ ਨੂੰ ਅਖਰ ਪੜਾਵਣੇ-ਪਹਿਲਾਂ ਹੋਛ ਔਂਦੀ ਦੇ ਨਾਲ

ਪ੍ਰਕਾਸ਼ਤ ਪੁਸਤਕ 'ਹੁਕਮਨਾਮੇ' ਵਿਚ ਨੰ. ੨੩ ਤੇ ਆਪਣੀ ਪੁੱਤਰੀ ਬੀਬੀ ਨੰਦਾ ਨੂੰ ਸਿਖਿਆ ਦੇਂਦੇ ਹਨ। "ਗੁਰੂ ਜੀ (ਭਾਵ ਦਸਮ ਪਾਤਸ਼ਾਹ) ਦਾ ਬੀ ਏਹੋ ਹੁਕਮ ਹੈ ਅਠਾਰਾਂ ਬਰਸ ਕੀ ਲੜਕੀ ਬੀਸ ਬਰਸ ਕਾ ਲੜਕਾ ਹੋਵੇ-ਤਾਂ ਬਿਆਹੁ ਕਰਨਾ-ਉਰੇ ਨਹੀਂ ਕਰਨਾ। ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀਂ ਨਹੀਂ ਮੰਨਾਂਗੇ ਤਾਂ ਹੋਰ ਕੌਣ ਮੰਨੂਗਾ ਗੁਰੂ ਦਾ ਹੁਕਮ।



Namdhari Elibrary NamdhariElibrary@gmail.com

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਿਅੰਤ ਵਡਿਆਈ ਦੀ ਨਿਸ਼ਾਨੀ ਵਜੋਂ-ਪ੍ਰਕਾਸ਼ਤ ਹੁਕਮਨਾਮਿਆਂ ਦੇ ਅਥਾਹ ਭੰਡਾਰ 'ਚੋਂ, ਏਹ ਕੁਝ ਕਿਣਕੇ ਭੇਟ ਕੀਤੇ ਹਨ।

ਸਾਰੀਆਂ ਤਾਂ ਨਹੀਂ-ਤਿੰਨ ਚਾਰ ਹੋਰ ਅਹਿਮ ਤੇ ਬੜੀਆਂ ਜ਼ਰੂਰੀ ਪੁਸਤਕਾਂ-ਜੇਹੜੀਆਂ ਹਜ਼ੂਰ ਨੇ ਆਪ ਬੜੀ ਮੇਹਨਤ ਕਰਕੇ ਪ੍ਰਕਾਸ਼ਤ ਕਰਾਈਆਂ-ਓਹਨਾਂ ਬਾਰੇ ਥੋਹੜਾ ਥੋਹੜਾ ਜ਼ਿਕਰ ਕਰਦਾ ਹਾਂ—

ਗੁਰ ਜੱਸ ਗੁੰਧਿ ਸ੍ਰੀ ਵਹਿਮੀ ਜੀ ਦੀ ਸਾਰੀ ਉਮਰ ਦੀ ਕਮਾਈ 'ਜੱਸ ਜੀਵਨ' ਪਰਿਵਾਰ ਨੇ ਬੜੀ ਮੁਸ਼ਕਲ ਨਾਲ ਤਿੰਨ ਭਾਗ ਪ੍ਰਕਾਸ਼ਤ ਕਰਾਏ। ਫਿਰ ਸ੍ਰੀ ਸਤਿਗੁਰੂ ਜੀ ਦੀ ਵਿਸ਼ਾਲਤਾ ਜਲਵਾਗਰ ਹੋਈ, ਬਾਕੀ ਰਹਿੰਦੇ ਤਿੰਨ ਭਾਗ ਅਤੇ ਪਹਿਲਾ ਭਾਗ ਦੁਬਾਰਾ ਪ੍ਰਕਾਸ਼ਮਾਨ ਕੀਤਾ। ਹੋਰ ਅੱਗੇ ਚੱਲੋ! ਸੰਤ ਸੰਤੋਖ ਸਿੰਘ ਜੀ ਬਾਹੋਵਾਲੀਏ ਦੇ ਸਤਿਗੁਰੂ ਬਿਲਾਸ ਦੀ ਸੰਗਤਾਂ ਨੂੰ ਬੜੀ ਉਡੀਕ ਸੀ। ਕਿਓਂ ਜੋ ਏਹਦੇ ਬਿਨਾਂ ਸ੍ਰੀ ਸਤਿਗੁਰੂ ਰਾਮ ਜੀ ਦੇ ਸਮੇਂ ਨੂੰ ਸਮਝਣਾ ਬੜਾ ਕਠਨ ਸੀ। ਅਤੇ ਓਹਨਾਂ ਬਾਦ ਬਿਪਤਾ ਕਾਲ ਦਾ ਸਮਾਂ ਗੁਰੂ ਹਰੀ ਸਿੰਘ ਜੀ ਨੇ ਕਿਵੇਂ ਬਤੀਤ ਕੀਤਾ, ਏਹ ਵੀ ਓਹਦੇ ਵਿਚੋਂ ਹੀ ਪਤਾ ਲੱਗ ਸਕਦਾ ਸੀ। ਹੁਣ ਫਿਰ ਹਜ਼ੂਰ ਨੇ ਜਸਵਿੰਦਰ ਸਿੰਘ ਹਿਸਟੋਰੀਅਨ ਦੇ ਮੋਢੇ ਤੇ ਥਾਪੜਾ ਦੇ ਕੇ-ਏਹ ਗ੍ਰੰਥ ਦੋ ਹਿੱਸਿ ਜ਼ਹੂਰ ਵਿਚ ਲੈ ਆਂਦਾ।

ਬੀਤੇ ਦੀਆਂ ਪੈੜਾਂ ਦੇ ਅਣਥੱਕ ਲਿਖਾਰੀ, ਸ੍ਰੀ ਪ੍ਰੀਤਮ ਸਿੰਘ ਜੀ ਕਵੀ ਦੀ ਕਲਮ ਦੀਆਂ ਪੈੜਾਂ ਨੂੰ ਕਈ ਹਿੱਸਿਆਂ ਵਿਚ ਸੰਗਤ ਸਾਂਹਵੇਂ ਲਿਆਂਦਾ। ਸ੍ਰੀ ਸਤਿਗੁਰੂ ਜੀ ਔਖੇ ਕੰਮਾਂ ਨੂੰ ਹੱਥ ਵਿਚ ਲੈਂਦੇ ਹਨ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ-ਥਾਈਲੈਂਡ ਵਿਚ ਸੰਗਤਾਂ ਨੂੰ ਦਿੱਤੇ ਉਪਦੇਸ਼, ਇਕਬਾਲ ਸਿੰਘ ਮਨਚੰਦਾ ਨੇ ਬੜੀ ਮੇਹਨਤ ਨਾਲ ਰਿਕਾਰਡ ਕੀਤੇ। ਏਹਨਾਂ ਨੂੰ ਪੁਸਤਕਾਂ ਦਾ ਜਾਮਾ ਪੁਆਣ ਵਾਸਤੇ, ਆਪ ਨੇ ਬਾਈ ਬਾਈ ਘੰਟੇ ਦੀਆਂ ਬੈਠਕਾਂ ਕੀਤੀਆਂ। ਦਿੱਲੀ ਦੇ ਸ਼ਹੀਦ ਬਿਸ਼ਨ ਸਿੰਘ ਸਕੂਲ ਦੀ ਪ੍ਰਿੰਸੀਪਲ ਬਿਅੰਤ ਕੌਰ ਸਮੇਤ ਪਤੀ ਸ੍ਰੀ ਸੰਤ ਸਿੰਘ ਜੀ ਦੇ ਮੋਢੇ ਤੇ ਹੱਥ ਰੱਖ ਕੇ-ਇਸਨੂੰ ਕਈ ਜਿਲਦਾਂ ਵਿਚ ਰੂਨੁਮਾ ਕੀਤਾ।

ਖਿਮਾ ਕਰਨਾ ਏਹ ਤਾਂ ਦਾਲ 'ਚੋਂ ਦਾਣਾ ਟੋਹਣ ਵਾਲੀ ਗੱਲ ਕੀਤੀ ਹੈ, ਇਸ ਖੇਤਰ ਵਿਚ ਜਿੰਨਾਂ ਕੰਮ ਹਜ਼ੂਰ ਨੇ ਕੀਤਾ ਹੈ ਉਸਦੀ ਥੋੜੀ ਬਹੁਤੀ ਵਿਆਖਿਆ ਕੋਈ ਵਿਰਕ, ਵਰਿਆਮ ਭਾਵੇਂ ਕਰ ਲਏ। ਜਿਵੇਂ ਕਸੇਲ, ਜੀ ਤੋਂ ਨੌਂ ਸੌ ਪੰਨੇ ਦੀ ਪੁਸਤਕ ਸੰਤ ਖਾਲਸਾ, ਨੂੰ ਸੰਪੰਨ ਕਰਾ ਲਿਐ।

ਇਤਨਾ ਸਾਹਿਤ ਪੰਚਮ ਪਾਤਸ਼ਾਹ ਤੋਂ ਬਾਦ, ਕਲਗੀਧਰ ਦਸਮ ਜੀ ਨੇ ਲਿਖਾਇਆ। ਇੰਜ ਲਗਦੇ-ਜਿਵੇਂ ਹਰ ਪੰਜਵੇਂ ਗੁਰਾਂ ਦੇ ਜ਼ਿੰਮੇ ਪਿਛਲੀਆਂ ਸਦੀਆਂ ਸੰਭਾਲਣ ਦੀ ਜ਼ਿੰਮੇਵਾਰੀ ਲੱਗਦੀ ਆ ਰਹੀ ਹੋਵੇ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ੧੯੪੭ ਤੱਕ ਦਾ ਸਮਾਂ, ਪੰਥਕ ਵ੍ਰਿਧੀ ਅਤੇ ਅੰਗਰੇਜ਼ ਵਿਰੋਧ ਵਿਚ ਹੀ ਗੁਜ਼ਾਰਿਆ ਗਿਆ। ਸੰਤਾਲੀ ਬਾਦ ਵਾਲੇ ਬਾਰਾਂ ਸਾਲ ਉਜੜਿਆ ਨੂੰ ਵਸਾਣ ਅਤੇ ਵਸਾਇਆ ਦੇ ਵਿਰੋਧ ਨੂੰ ਸੰਭਾਲਣ ਵਿਚ ਬੀਤ ਗਏ। ਜ਼ਬਾਨੀ ਪ੍ਰਚਾਰ ਭਾਵੇਂ ਬਹੁਤ ਹੋਂਦਾ ਰਿਹਾ-ਲਿਖਤੀ ਸਿਰਫ 'ਸਤਿਜੁਗ' ਤਕ ਹੀ ਕਰੀਬ ਸੀਮਿਤ ਰਿਹਾ। ਦੋ ਚਾਰ ਪੁਸਤਕਾਂ ਪ੍ਰਕਾਸ਼ਤ ਹੋਈਆਂ-ਪਰ ਜਨਤਾ ਤੱਕ ਬਹੁਤੀ ਗੱਲ ਪਹੁੰਚੀ ਨਾ। ਸ਼ਹੀਦੀ ਸਥਾਨਾਂ ਅਤੇ ਰਾਈਆਂ ਵਾਲੇ ਮੂਲ ਸਥਾਨ ਵਾਸਤੇ ਵੀ ਕੋਈ ਗੱਲ ਸਿਰੇ ਨਾ ਚੜ੍ਹੀ।

ਮੈਨੂੰ ਚੇਤੇ ਆ ਗਿਐ, ਇਕ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਸੀਂ ਮਲੇਰਕੋਟਲੇ ਮੇਲਾ ਮਨਾਣ ਗਏ। ਰਾਤ ਪਤਾ ਨਹੀਂ ਕਿੱਥੇ ਕਿਸੇ ਦੇ ਘਰ ਗੁਜ਼ਾਰੀ। ਅੰਮ੍ਰਿਤ ਵੇਲੇ ਉੱਠੇ ਤਾਂ ਸਾਰੇ ਜਲ ਥਲ ਹੋਇਆ ਪਿਆ ਸੀ। ਸਾਨੂੰ ਚਾ ਚੜ੍ਹ ਗਿਆ ਕਿ ਇਸ਼ਨਾਨ ਕਰਨਾ ਸੌਖਾ ਹੋ ਗਿਆ ਏ। ਛਪੜੀਆਂ 'ਚੋਂ ਗਿੱਲੇ ਸੁੱਕੇ ਹੋ ਕੇ ਕੱਲਰ ਵਿਚ ਇਕ ਕੋਠੇ ਜਹੇ ਅਗੇ ਵਾਰਾ ਖੜਕਾ ਦਿੱਤਾ। ਥੋੜੇ ਚਿਰ ਬਾਦ, ਸ੍ਰੀ ਸਤਿਗੁਰੂ ਜੀ ਨੇ ਆ ਕੇ ਵਾਰੇ ਦੀ ਅਗੁਵਾਈ ਸਾਂਭ ਲਈ। ਹਜ਼ੂਰ ਨੇ ਸ਼ਬਦ ਚੁੱਕਿਆ। "ਬੰਬੀਹਾ ਅੰਮ੍ਰਿਤ ਵੇਲੇ ਬੋਲਿਆ...ਤੈਂ ਦਰ ਸੁਣੀ ਪੁਕਾਰ" ਨਾਲ ਹੀ ਕਿਣ ਮਿਣ ਸ਼ੁਰੂ ਹੋ ਗਈ। ਇਕ ਖੇਸ-ਢੋਲਕ ਵਾਜੇ ਉਤੇ, ਚੰਦੋਏ ਵਾਂਗ ਤਾਣਿਆਂ ਗਿਆ। ਦੂਸਰਾ ਸਤਿਗੁਰੂ ਜੀ ਵੱਲ ਕੀਤਾ, ਇਸ਼ਾਰਾ ਹੋਇਆ-ਏਹ ਵੀ ਓਥੇ ਈ ਤਾਣ ਦਿਓ। ਸਾਡੇ ਛੈਣੇਂ ਤਾਂ ਗਿੱਲ ਸੁੱਕ ਨੂੰ ਜਾਣਦੇ ਈ ਨਹੀਂ ਸਨ। ਮੀਂਹ ਛੱਜੀਂ ਖਾਰੀਂ ਵੱਸ ਕੇ ਬੰਦ ਹੋ ਗਿਆ। ਪਾਣੀ ਸਾਡੇ ਆਲੇ ਦੁਆਲੇ ਤੁਰਿਆ ਫਿਰੇ। ਪਰ ਵਾਰਾ ਤਾਂ ਅਨੰਦ ਸਮੇਤ ਸੰਪੂਰਨ ਕਰ ਕੇ ਹੀ ਸੰਪੰਨ ਕੀਤਾ ਗਿਆ।

ਮੈਂ ਹੁਣ ਜਦੋਂ ਵੀ ਮਲੇਰਕੋਟਲੇ ਜਾਂਦਾ ਹਾਂ ਤਾਂ ਮੈਨੂੰ ਓਹ ਸਮਾਂ ਚੇਤੇ ਔਣੋਂ ਨਹੀਂ ਰਹਿੰਦਾ।

ਲੁਧਿਆਣੇ ਵਾਲੇ ਸ਼ਹੀਦੀ ਥੋੜ੍ਹ ਸਮੇਤ, ਏਹ ਦੋਵੇਂ ਸਥਾਨ ਤਾਂ ਬਹੁਤ ਵਧੀਆ ਵਿਕਸਤ ਹੋ ਗਏ ਨੇ। ਅੰਮ੍ਰਿਤਸਰ ਗਿਆਂ ਬਹੁਤ ਚਿਰ ਹੋ ਗਿਐ-ਪਤਾ ਨਹੀਂ ਓਥੇ ਕਿੰਨਾ ਕੁ ਵਿਕਾਸ ਹੋਇਐ। ਪਰ ਓਥੋਂ ਬਾਰੇ ਵੀ ਇਕ ਪੁਰਾਣੀ ਯਾਦ ਅੱਖਾਂ ਸਾਹਮਣੇ ਆ ਗਈ ਏ—

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਸਟਰ ਅਮਰੀਕ ਸਿੰਘ ਜੀ ਤੇ ਮੈਨੂੰ ਹੁਕਮ ਕੀਤਾ ਅੰਮ੍ਰਿਤਸਰ ਦੇ ਸ਼ਹੀਦੀ ਸਥਾਨ ਬਾਰੇ ਕੋਈ ਚਾਰਾ ਜੋਈ ਕਰੋ। ਓਥੇ ਜਾ ਕੇ ਅਸੀਂ ਡੀ. ਸੀ.



Namdhari Elibrary NamdhariElibrary@gmail.com

ਅਤੇ ਹੋਰ ਵੀ ਮਹਿਕਮਿਆਂ ਨਾਲ ਗੱਲ ਕਰੀਏ... ਕੋਈ ਸਿਰਾ ਨਾ ਫੜਾਵੇ।

ਅੱਕ ਕੇ ਅਸਾਂ ਅਕਾਲੀ ਸਿੰਘਾਂ-ਕਾਮਰੇਡਾਂ ਅਤੇ ਜਨਸੰਘੀਆਂ ਨਾਲ ਤਾਲਮੇਲ ਕਰ ਕੇ, ਹੱਥੀਂ ਕਬਜ਼ਾ ਲੈਣ ਦੀ ਸਕੀਮ ਬਣਾ ਲਈ। ਓਹਨਾਂ ਦਿਨਾਂ ਵਿਚ, ਗੁਰੂ ਤੇਗ ਬਹਾਦਰ ਹਸਪਤਾਲ ਦੀਆਂ, ਕਰੀਬ ਇਕ ਲੱਖ ਇੱਟਾਂ ਦੇ ਚੱਠੇ ਸ਼ਹੀਦੀ ਬੋਹੜ ਦੁਆਲੇ ਲੱਗੇ ਹੋਏ ਸਨ। ਸਾਰਿਆਂ ਰਲ ਕੇ ਸੋਚਿਆ ਕਿ ਸਾਰੀਆਂ ਪਾਰਟੀਆਂ ਦੇ ਵਰਕਰ, ਅਤੇ ਨਾਮਧਾਰੀਏ ਰਲ ਕੇ, ਓਹਨਾਂ ਇੱਟਾਂ ਦੇ ਇਕੋ ਦਿਨ ਵਿਚ ਦੋ ਵੱਡੇ ਹਾਲ ਉਸਾਰ ਦੇਈਏ। ਪਰ ਇਸ ਤੋਂ ਪਹਿਲਾਂ, ਥੋੜ੍ਹੀ, ਛੇੜ ਛੇੜ ਕੇ ਵੇਖੀਏ ਕਿ ਅਗੋਂ ਪ੍ਰਤਿਕਰਮ ਕਿਵੇਂ ਦਾ ਹੋਂਦਾ ਹੈ।

ਓਹ ਇਸ ਤਰ੍ਹਾਂ ਕਿ ਹਸਪਤਾਲ ਵਾਲਿਆਂ ਸ਼ਹੀਦੀ ਸਥਾਨ ਵਿਚ ਇਕ ਪੇਸ਼ਾਬਗਾਹ ਉਸਾਰੀ ਹੋਈ ਸੀ। ਪਹਿਲਾਂ ਓਹਦੇ ਤੇ ਹੱਲਾ ਬੋਲਿਆ ਜਾਇ। ਮਾਸਟਰ ਜੀ ਤੇ ਮੈਂ ਤਿੰਨ ਚਾਰ ਨਾਮਧਾਰੀ ਨੌਜਵਾਨਾਂ ਸਣੇ ਓਸ ਉਸਾਰੀ ਦੀਆਂ ਇੱਟਾਂ ਖਿਲਾਰ ਦਿੱਤੀਆਂ। ਹਸਪਤਾਲ ਵਾਲੇ ਆ ਕੇ ਦੂਰ ਦੂਰ ਖਲੋ ਕੇ ਵੇਖ-ਚਲੇ ਗਏ। ਸਾਡੇ ਨਾਲ ਕਿਸੇ ਕੋਈ ਗੱਲ ਨਾ ਕੀਤਾ ਅਸੀਂ ਰਹਿੰਦੇ ਰਾਤ ਨਾਮਧਾਰੀ ਗੁਰਦੁਆਰੇ ਸਾਂ। ਸ਼ਾਮ ਨੂੰ ਅਸਾਂ ਗੁਰਦੁਆਰੇ ਦੀ ਦੁਕਾਨ ਵਿਚ ਸਵਰਨ ਸਿੰਘ ਘਿਓ ਵਾਲੇ ਨਾਲ ਗੱਲ ਕੀਤੀ, ਕਿ ਏਨਾਂ ਕੁ ਕੰਮ ਹੋ ਗਿਆ ਹੈ। ਸਾਡਾ ਮਿਥਿਆ ਦਿਨ ਅਜੇ ਦੁਰੇਡਾ ਸੀ। ਤੀਸਰੇ ਦਿਨ ਗੱਡੀ ਲੈ ਕੇ ਮਹਾਰਾਜ ਬੀਰ ਸਿੰਘ ਜੀ ਆ ਗਏ। ਕਹਿਣ ਲੱਗੇ, ਗੱਡੀ ਵਿਚ ਬੈਠੋ! ਸਤਿਗੁਰੂ ਜੀ ਨੇ ਬੁਲਾਇਆ ਹੈ। ਅਸਾਂ ਅਰਜ਼ ਕੀਤੀ ਤੁਸੀਂ ਚੱਲੋ ਅਸੀਂ ਬੱਸਾਂ ਰਾਹੀਂ ਆਪੇ ਆ ਜਾਵਾਂਗੇ। ਪਰ ਓਹ ਤਾਂ ਗੁੱਸੇ ਵਿਚ ਆਪੇ ਤੋਂ ਬਾਹਰ ਹੋ ਗਏ— ਮੈਨੂੰ ਪਤਾ ਲੱਗ ਚੁੱਕਾ ਏ ਤੁਸੀਂ ਜੇਹੜੇ ਆਪੇ ਈ ਨਾਮਧਾਰੀ ਦਰਬਾਰ ਦੇ 'ਪਰਧਾਨ' ਤੇ 'ਸਕੱਤਰ' ਬਣੇ ਫਿਰਦੇ ਓ! ਜਾਂ ਤੇ ਸਿੱਧੇ ਹੋ ਕੇ ਮੇਰੇ ਨਾਲ ਤੁਰ ਪਓ-ਨਹੀਂ ਤੇ ਨਕਲੀ ਦਸਖ਼ਤਾਂ ਦਾ ਕੇਸ ਬਣਾ ਕੇ ਅੰਦਰ ਕਰਾ ਦਿਆਂਗਾ। ਗੋਰੇ ਚਲੇ ਗਏ ਨੇ-ਤੁਸੀਂ ਹੁਣ ਆਪਣੀ ਸਰਕਾਰ ਨਾਲ ਵੀ ਮੱਥਾ ਲਾ ਕੇ-ਅੰਦਰ ਕਰਾਣ ਦੀਆਂ ਸਕੀਮਾਂ ਕਰੀ ਫਿਰਦੇ ਓ।

ਅਸਾਂ ਕਛਹਿਰੇ ਪਰਨੇ ਚੁੱਕੇ ਤੇ ਸ਼ਾਮ ਨੂੰ ਜੀਵਨ ਨਗਰ ਪੁੱਜ, ਸ੍ਰੀ ਸਤਿਗੁਰੂ ਜੀ ਨੂੰ ਪਰਨਾਮ ਕੀਤੀ। ਹਜ਼ੂਰ ਵੇਖ ਕੇ ਹੈਰਾਨ ਜਹੇ ਜਾਪੇ—ਆਓ, ਕੀ ਕੁਝ ਕਰ ਕੇ ਆਏ ਓ? ਅਸਾਂ ਸਾਰੀ ਇੱਚੀ ਬਿੱਚੀ ਬਿਆਨ ਕਰ ਦਿੱਤੀ। ਪਾਤਸ਼ਾਹ ਸੁਣ ਕੇ, ਚੁੱਪ ਦੇ ਚੁੱਪ ਹੋ ਗਏ। ਨਾ ਸਾਨੂੰ ਕੁਝ ਕਿਹਾ, ਨਾ ਮਹਾਰਾਜ ਜੀ ਬਾਰੇ ਕੋਈ ਗੱਲ ਕੀਤੀ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਵਕਤ ਦਾ ਮੇਰਾ ਬਚਪਨ ਚੇਤੇ ਆ ਗਿਆ ਏ। ਲੰਗਰ ਵਿਚ ਵੱਡੇ ਪਰਸਾਦੇ ਹੱਥਾਂ ਤੇ ਉਤੇ ਸੰਘਣਾ ਦਾਲਾ ਪੁਆ ਕੇ, ਬਹੁਤੀ ਵਾਰੀ ਖੜ੍ਹ ਕੇ ਈ ਛਕ ਲਿਆ ਕਰਦੇ ਸਾਂ। ਵਿਚ ਪਾਣੀ ਪੀਣ ਦਾ ਰਿਵਾਜ ਈ ਨਹੀਂ ਸੀ। ਬਾਦ ਹਲਟੀ ਗੇੜ ਕੇ ਬੁੱਕਾਂ ਨਾਲ ਪਾਣੀ ਪੀ ਲੈਣਾ। ਜਿਵੇਂ ਪੰਜਾਬੀ ਦਾ ਅਖਾਣ ਹੈ-ਸੌਦਾ ਰੋਕ ਦਾ ਪਾਣੀ ਓਕ ਦਾ।

ਅੱਜ ਦਾ ਲੰਗਰ ਹਾਲ ਖੁੱਲਾ ਡੁੱਲ੍ਹਾ-ਉੱਚੀ ਹਵਾਦਾਰ ਛੱਤ ਵਾਲਾ-ਵਿਚਾਲੇ ਜਹੇ ਗੁਲਾਈ 'ਚ ਉੱਚੀ ਥੜ੍ਹੀ-ਕਿਓਂਕੇ ਬਹੁਤੇ ਬੁੜ੍ਹਿਆਂ ਦੇ ਗੋਡੇ ਪੀੜ ਕਰਦੇ ਹਨ-ਭੋਇ ਤੇ ਬੈਠਾ ਈ ਨਹੀਂ ਜਾਂਦਾ। (ਮਾ. ਅਮਰੀਕ ਸਿੰਘ ਜੀ ਤੋਂ ਖਿਮਾ ਸਹਿਤ ਏਹ ਅੱਸੀ ਸਾਲਾ ਨੌਜਵਾਨ ਹਨ) ਅਜਕਲ੍ਹ ਤਾਂ ਸ੍ਰੀ ਭੈਣੀ ਸਾਹਿਬ ਮੇਲਿਆਂ ਵਿਚ ਕਈ ਕੁਰਸੀਆਂ ਤੇ ਬੈਠ ਕੇ ਵੀ ਦੀਵਾਨ ਸੁਣਦੇ ਵੇਖੀਦੇ ਹਨ) ਸਟੀਲ ਦੇ ਸਾਫ਼ ਸੁਥਰੇ ਥਾਲ ਮਿਲ ਜਾਣਗੇ। ਓਥੇ ਬੈਠਿਆਂ ਨੂੰ ਕੜਾਹ ਪ੍ਰਸ਼ਾਦ, ਖੀਰ, ਦਾਲਾਂ ਆਦਿ ਸਭ ਕੁਝ ਮਿਲ ਜਾਇਗਾ। ਰਿਹੈਸ਼ ਵਾਸਤੇ ਬਾਥਰੂਮਾਂ ਵਾਲੇ ਡਬਲ ਸਟੋਰੀ ਕਮਰਿਆਂ ਦੀਆਂ ਲਾਈਨਾਂ ਲੱਗੀਆਂ ਪਈਆਂ ਨੇ।

ਪਹਿਲਾਂ ਨਾਮ ਸਿਮਰਨ ਦੀ ਇਕੋ 'ਵਰਨੀ' ਸ੍ਰੀ ਭੈਣੀ ਸਾਹਿਬ ਹੀ ਚੱਲਦੀ ਸੀ। ਹੁਣ ਵੱਖੋ ਵੱਖ ਥਾਵਾਂ ਤੇ ਬਾਰਾਂ ਚੌਦਾਂ ਚੱਲਦੀਆਂ ਹਨ। ਜੇਹੜੇ ਪਾਸੇ ਵੀ ਧਿਆਨ ਕਰੀਏ-ਬਿਅੰਤ ਜੀ ਦੀ ਬਿਅੰਤ ਲੀਲ੍ਹਾ ਨਜ਼ਰ ਆ ਰਹੀ ਏ। ਬਸੁਧਾ ਕਾਗਦ ਕੀਤਿਆਂ ਵੀ ਕੋਈ ਸਿਰਾ ਹੱਥ ਨਹੀਂ ਔਂਦਾ। 'ਤੇਰੀ ਉਪਮਾ ਤੋਹਿ ਬਣ ਆਵੈ', ਆਖ ਕੇ ਹੀ ਆਗਿਆ ਲੈਂਦਾ ਹਾਂ।

*ਵੀ. ਪੀ. ਓ ਬੁਚੀ ਮਾੜੀ (ਰਾਮਪੁਰ)*
*ਡਾਕ ਏਲਨਾਬਾਦ*
*ਜ਼ਿਲ੍ਹਾ ਸਿਰਸਾ (ਹਰਿਆਣਾ) 125102*

## ਵਧਾਈਆਂ

ਡਾ. ਜੁਗਿੰਦਰ ਸਿੰਘ ਮੁੱਖੀ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੂੰ ਇਸ ਵਾਰ ਸ਼ਹੀਦ ਲਹਿਣਾ ਸਿੰਘ ਸਿਮ੍ਰਤੀ ਐਵਾਰਡ ਨਾਲ ਸਨਮਾਨਤ ਕੀਤਾ ਗਿਆ ਹੈ। ਵਧਾਈਆਂ



Namdhari Elibrary NamdhariElibrary@gmail.com



# ਚੋਣਵੇਂ ਪੰਜਾਬੀ ਸ਼ਿਅਰ

*ਜਗਦੀਪ*

☆ ਕੀ ਅਜੇ ਵੀ ਉਸ ਤਰ੍ਹਾਂ ਹੀ 'ਸ਼ਰਮਾ ਜੀ' ਦਾ ਪੋਤਰਾ,
ਛੁਪ-ਛੁਪਾ ਕੇ ਸਿੱਖਦਾ ਏ ਰਾਮ ਸਿਹੁੰ ਤੋਂ ਚਾਦਰਾ ?

☆ ਵਰਕਿਆਂ ਵਿਚ ਪਈ ਮਿਲੇ ਵਿੱਦਿਆ ਪੜ੍ਹਾਈ ਆਮ ਹੀ,
ਕੀ ਪਵਿਤਰ ਹੈ ਉਵੇਂ ਹੀ ਖੰਭ ਅਜ ਵੀ ਮੋਰ ਦਾ ?

☆ ਖੁਦਾ ਦੇ ਵਾਸਤੇ ਨਾ ਇਸ ਕਦਰ ਮਯੂਸ ਹੋਇਆ ਕਰ,
ਟਿਕੀ ਹੈ ਮੇਰੀ ਤਾਂ ਕਾਇਨਾਤ ਤੇਰੇ ਹਾਸਿਆਂ ਉੱਤੇ।

☆ ਕੁਝ ਪਤਾ ਨਾ ਦੂਰੀਆਂ ਨਜ਼ਦੀਕੀਆਂ ਬਣ ਜਾਣ ਕਦ
ਵਰਤ ਵਰਤਾਰੇ ਨੂੰ ਕੋਈ ਪੁਲ ਤਾਂ ਆਖਰ ਰਹਿਣ ਦੇ।

*ਸਰਦਾਰ ਪੰਛੀ*

☆ ਜਾਣਦਾ ਸੀ ਉਹ ਕਿ ਉਸਨੂੰ ਹਰ ਕਿਸੇ ਦੁਰਕਾਰਨਾ,
ਦਰਦ ਮੇਰੇ ਕੋਲ ਏਸੇ ਡਰ ਦਾ ਮਾਰਾ ਆ ਗਿਆ।

☆ ਜ਼ਿੰਦਗੀ ਦੀ ਪੀਂਘ ਨੂੰ ਐਸਾ ਹੁਲਾਰਾ ਆ ਗਿਆ।
ਹੁਣ ਮੇਰੇ ਪੈਰਾਂ ਦੇ ਨੇੜੇ ਹਰ ਸਿਤਾਰਾ ਆ ਗਿਆ।

☆ ਉਸਦੀ ਵੀ ਝੋਲ ਮੋਤੀਆਂ ਦੇ ਨਾਲ ਭਰ ਗਈ,
ਪੂੰਝੇ ਗ਼ਜ਼ਲ ਦੇ ਅੱਥਰੂ ਜਿਸ ਨੇ ਰੁਮਾਲ ਨਾਲ।

☆ ਕਰ ਤਾਂ ਲਿਆ ਹੈ ਇਸ਼ਕ ਸੰਗ ਇਸ ਦਿਲ ਨੇ ਕਾਰੋਬਾਰ,
ਨਿਭਦੀ ਹੈ ਵੇਖੋ ਕਿਸ ਤਰ੍ਹਾਂ ਇਸ ਭਾਈਵਾਲ ਨਾਲ।

☆ ਕਦੇ ਰੁਕੇ ਨਾ ਸੁਗੰਧ, ਠੰਡੀ ਪੌਣ ਵੀ ਰੁਕੇ ਨਾ,
ਥੋੜੀ ਥੋੜੀ ਵਿੱਥ ਰੱਖ ਲੈ ਬਨੇਰਿਆਂ ਦੇ ਵਿਚ।

*ਕਰਤਾਰ ਸਿੰਘ ਕਾਲੜਾ*

☆ ਮੈਂ ਚਾਨਣ, ਮੈਂ ਚਾਨਣ, ਚਾਨਣ, ਚਾਨਣ-ਚਾਨਣ ਮੈਂ।
ਖ਼ਾਕੀ ਵਿਚੋਂ ਲੱਗਿਆਂ ਨੂਰੀ ਜੋਤਿ ਪਛਾਨਣ ਮੈਂ।

☆ ਤੇਰੇ 'ਤੇ ਰੰਗ ਅਪਣਾ ਭਾਰੂ ਹੈ 'ਕਾਲੜਾ',
ਰਹਿੰਦਾ ਸਦਾ ਹੈਂ ਆਪ ਤੂੰ ਅਪਣੇ ਜਲਾਲ ਵਿਚ।

☆ ਤਾਰਿਆਂ ਦਾ ਚਾਨਣਾ ਇਉਂ ਅਰਸ਼ ਵਿਚ ਹੈ ਘੁੱਲ ਗਿਆ।
ਜਿਉਂ ਸੁਆਣੀ ਤੋਂ ਕਟੋਰਾ ਦੁੱਧ ਦਾ ਹੈ ਡੁੱਲ੍ਹ ਗਿਆ।

☆ ਬੁੱਢ ਵਰੇਸੇ ਲੋੜ ਪਵੇ ਜਦ ਤਾਂ ਅਨੁਭਵ ਇਹ ਦਸਦੇ,
ਧੀਆਂ ਮਾਪਿਆਂ ਨੂੰ ਸੰਭਾਲਨ ਪਿੱਠ ਦੇ ਜਾਂਦੇ ਲੜਕੇ।

☆ ਬਚਪਨ ਵਿਚ ਹੀ ਤਾਂਘ ਬਣੇ ਤਾਂ ਸੌਖਾ ਹੈ,
ਬੁੱਢ ਵਰੇਸੇ ਰਸਤਾ ਬਦਲ ਨਹੀਂ ਹੁੰਦਾ।

☆ ਮੇਰੇ ਮਿਜ਼ਾਜ ਵਿਚ ਹੈ ਨਿਰਮਾਣਤਾ ਦਾ ਕਿਣਕਾ,
ਜੇ ਫਟ ਗਿਆ ਤਾਂ ਐਟਮ ਜੇ ਮਘ ਪਿਆ ਤਾਂ ਚਾਨਣ।

☆ ਅਕਲ ਨਾਲ ਤਾਂ ਮੋੜ ਲਿਐ ਤੁਸਾਂ 'ਵਾ ਦਾ ਰੁੱਖ' ਇਹ ਸੱਚ ਹੈ,
ਪਿਉ ਦਾਦੇ ਦੀ ਪੱਗ ਵੀ ਸਾਂਭੋ ਸਿਰ ਗੁੰਮੇ ਸਰਦਾਰੋ।

*ਜਸਵਿੰਦਰ ਮਹਿਰਮ*

☆ ਨਫ਼ਰਤ, ਵੈਰ, ਵਿਰੋਧ, ਦਿਖਾਵਾ, ਰਹਿ ਗਏ 'ਮਹਿਰਮ' ਬਾਕੀ,
ਦੁਨੀਆਂ ਵਿੱਚੋਂ ਉਡ ਚੁੱਕਿਆ ਹੈ ਅੱਜ ਕਲ੍ਹ ਅਦਬ ਅਦਾਬ

☆ ਸ਼ੇਰਾਂ ਵਰਗੇ ਪੁੱਤਰਾਂ ਨੂੰ ਜਦ ਘੁਣ ਨਸ਼ਿਆਂ ਦਾ ਲੱਗਾ,
ਪਿੱਟ 'ਚ ਮੁੱਕੀਆਂ ਮਾਰਨ, ਵਿਲਕਣ, ਤੜਫਣ, ਝੁਰਨ ਮਾਵਾਂ।

☆ ਜਦ ਤਕ ਦਿਲ ਵਿਚ ਧੜਕਨ ਦਾ ਇਕਤਾਰਾ ਵੱਜਦਾ ਹੈ।
ਰੱਬ ਦਾ ਬੰਦਾ ਹਰ ਪਲ ਮੇਰਾ ਮੇਰਾ ਜਪਦਾ ਹੈ।

☆ ਪੈਸਾ ਮਿਲੇ ਤਾਂ ਆਦਮੀ ਸਭ ਕੁਝ ਖਰੀਦੇ 'ਮਹਿਰਮਾ'
ਪਹਿਚਾਨ ਵੀ, ਅਹਿਸਾਨ ਵੀ, ਸਨਮਾਨ ਵੀ, ਭਗਵਾਨ ਵੀ।

*ਸੋਹਣਦੀਪ ਬਿੰਦ*

☆ ਫਸੀਲਾਂ 'ਤੇ ਜਗਾ ਦੀਵੇ ਕਹੇਂ ਤੂੰ ਫੇਰ ਚੰਗਾ ਸੀ।
ਜਗੇ ਹੁੰਦੇ ਅਗਰ ਰੂਹਾਂ 'ਚ ਏਦੂੰ ਚੰਗਾ ਸੀ।

☆ ਤੁਸੀਂ ਰਾਜੇ ਬਣੇ ਐਪਰ ਸਕੇ ਬਣ ਲੋਕ ਸੇਵਕ ਨਾ,
ਤੁਹਾਥੋਂ ਜੱਟ ਦੂਲਾ, ਮੋੜ ਜਿਊਣਾ ਸ਼ੇਰ ਚੰਗਾ ਸੀ।

☆ ਮਸਾਲਾਂ ਆਖਕੇ ਲਾਏ ਮੁਆਤੇ ਹੀ ਬਣੇ ਆਖਿਰ,
ਘਰਾਂ ਦੇ ਸੜਨ ਨਾਲੋਂ ਤਾਂ ਘਰਾਂ ਨੂੰ ਨ੍ਹੇਰ ਚੰਗਾ ਸੀ।

☆ ਵਿਚਾਰੀ ਆ ਗਈ ਸੀਤਾ ਸਮੇਂ ਦੇ ਮਿਰਗਛਲ ਅੰਦਰ,
ਸੁਨਹਿਰੇ ਮਿਰਗ ਨਾਲੋਂ ਤਾਂ ਮਲ੍ਹੇ ਦਾ ਬੇਰ ਚੰਗਾ ਸੀ।

☆ ਤੁਸੀਂ ਆਏ ਸੁਗੰਧਾਂ ਘੋਲ ਕੇ ਸਾਹਾਂ 'ਚ ਤੁਰ ਚੱਲੇ,
ਕਦੇ ਜਾਂਦੇ ਠਹਿਰ ਜੇ ਹੋਰ ਥੋੜੀ ਦੇਰ ਚੰਗਾ ਸੀ।

*ਪੇਸ਼ਕਾਰ—ਚਰਨ ਸੀਚੇਵਾਲਵੀ*
*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿਟੀ, ਜਲੰਧਰ ੧੪੪੦੦੯*
*ਫੋਨ-੦੧੮੧-੨੨੩੧੬੫੪*



Namdhari Elibrary NamdhariElibrary@gmail.com

# ਚਾਰ ਰਚਨਾਵਾਂ/ —ਪ੍ਰਿੰ. ਕਰਤਾਰ ਸਿੰਘ ਕਾਲੜਾ

### ਸੋਹਣੇ ਸੱਜਣਾ

ਸੋਹਣੇ ਸੱਜਣਾ! ਤੇਰੇ ਸੰਜੋਗ ਸੇਤੀ,
ਸਹਿਜੇ ਸਹਿਜੇ ਸੀ ਮਨੂਆ ਮਸਰੂਰ ਹੋਇਆ।
ਕੱਠੇ ਚਲਦਿਆਂ ਸਹਿਜ ਗਿਆਨ ਹੋਇਆ,
ਦੋਹਾਂ ਮਨਾਂ ਅੰਦਰ ਸਹਿਜ-ਨੂਰ ਹੋਇਆ।
ਓਸ ਨੂਰ ਵਿਚ ਜ਼ਿੰਦਗੀ ਸਹਿਜ ਬੀਤੀ,
ਕੁੱਲ ਭਰਮ ਅੰਦੇਸੜਾ ਦੂਰ ਹੋਇਆ।
ਤੇਰੇ ਜਾਣ 'ਤੇ ਲਗਿਐ ਜਿਉਂ ਸਾਥ ਤੇਰਾ,
ਸੁੱਕੇ ਕਾਨੇ ਦੇ ਸਿਰੇ ਦਾ ਬੂਰ ਹੋਇਆ।
ਤੇਰੇ ਗੁਣਾਂ ਦੀ ਸੋਅ ਨਾ ਕਿਤੋਂ ਮਿਲਦੀ,
ਤੇਰੇ ਪ੍ਰੇਮ ਦੀ ਝਲਕ ਨੂੰ ਟੋਲਦਾ ਹਾਂ।
ਏਸ ਤਾਂਘ ਵਿਚ ਜੀਵਨ ਦੀ ਆਸ ਸਾਂਭੀ,
ਤੇਰੀਆਂ ਯਾਦਾਂ ਦੀ ਗੰਢ ਨਿੱਤ ਫੋਲਦਾ ਹਾਂ।

### ਸੌਖਾ ਨਹੀਂ!

ਮੌਸਿਮਾਂ ਦੀ ਮਾਰ ਤੋਂ ਬਚਣਾ ਕੋਈ ਸੌਖਾ ਨਹੀਂ।
ਜ਼ਿੰਦਗੀ ਦੇ ਭਾਰ ਤੋਂ ਬਚਣਾ ਕੋਈ ਸੌਖਾ ਨਹੀਂ।
ਜ਼ਿੰਦਗੀ ਵਿਚ ਕੋਈ ਕਿੰਨੀ ਵੀ ਮੁਹੱਬਤ ਪਾਲ ਲਏ,
ਬੇ-ਰੁਖੀ ਦੀ ਮਾਰ ਤੋਂ ਬਚਣਾ ਕੋਈ ਸੌਖਾ ਨਹੀਂ।
ਅਕਲ ਜਿੰਨੀ ਵੀ ਮਿਲੇ ਬੰਦੇ ਨੂੰ ਥੋੜ੍ਹੀ ਹੈ ਸਦਾ,
ਉਸਦਾ ਪਰ ਹੰਕਾਰ ਤੋਂ ਬਚਣਾ ਕੋਈ ਸੌਖਾ ਨਹੀਂ।
ਮਾਰ ਖਾ ਕੇ ਮਾਰ ਫਿਰ ਖਾਵਣ ਦੀ ਲੋਚਾ ਪਾਲੀਏ,
ਮੋਹ ਦੇ ਹਥਿਆਰ ਤੋਂ ਬਚਣਾ ਕੋਈ ਸੌਖਾ ਨਹੀਂ।
ਵਾਰ ਤਲਵਾਰਾਂ ਦੇ ਤਾਂ ਬੰਦਾ ਹੈ ਸਹਿ ਜਾਂਦਾ ਬੜੇ,
ਇਸ਼ਕ ਦੇ ਇੱਕ ਵਾਰ ਤੋਂ ਬਚਣਾ ਕੋਈ ਸੌਖਾ ਨਹੀਂ।
ਹਰ ਗ਼ਮੀ ਨੂੰ ਸਹਿ ਰਿਹਾ ਹੁੰਦਾ ਹੈ ਬੰਦਾ ਜ਼ਬਤ ਨਾਲ
ਸਹਿਜ ਦੇ ਗ਼ਮਖ਼੍ਵਾਰ ਤੋਂ ਬਚਣਾ ਕੋਈ ਸੌਖਾ ਨਹੀਂ।
ਵਾਰ ਸਭ ਦੇ ਹੱਸ ਕੇ ਸਹਿ ਜਾਂਦਾ ਰਿਹਾ ਹੈ ਉਮਰ ਭਰ
ਮੋਹ ਭਰੇ 'ਕਰਤਾਰ' ਤੋਂ ਬਚਣਾ ਕੋਈ ਸੌਖਾ ਨਹੀਂ।

### ਪਰ ਕੱਟੇ ਗਏ!

ਬੁੱਢਾ ਤੋਤਾ ਪਿੰਜਰੇ ਦੇ ਵਿਚ ਆਣ ਪਿਐ ਪਰ ਕੱਟੇ ਗਏ,
ਦਾਣਾ ਦੁਣਕਾ ਪੈ ਜਾਂਦਾ ਹੈ ਖਾ ਲੈਂਦੇ ਸੌਂ ਜਾਂਦਾ ਹੈ।
ਉਸ ਦੀ ਮਨ ਦੀ ਹਾਲਤ ਕੋਈ ਵੀ ਸਮਝਣ ਦਾ ਇੱਛੁਕ ਨਹੀਂ,
ਆਪਣੇ ਅੰਦਰ ਹੀ ਘੁੱਲ-ਘੁੱਲ ਕੇ ਆਹ ਲੈਂਦੇ ਸੌਂ ਜਾਂਦਾ ਹੈ।
ਦਿਲ ਦੇ ਆਖੇ ਲੱਗ ਕੇ ਉਹ ਘਾਟੇ ਦਾ ਸੌਦਾ ਕਰ ਬੈਠੇ,
ਮਨ ਮਾਰਨ ਲਈ ਗੀਤ ਹਿਜਰ ਦੇ ਗਾ ਲੈਂਦੇ ਸੌਂ ਜਾਂਦਾ ਹੈ।
ਸੁਪਨੇ ਵਿਚ ਜੀਵਨ ਦੀ ਤਾਰ ਹੀ ਕਦੇ-ਕਦੇ ਹਿੱਲ ਜਾਂਦੀ ਹੈ,
ਪ੍ਰੇਮ 'ਚ ਰੱਤੇ ਸਜਣਾਂ ਦੀ ਸੁੱਖ ਪਾ ਲੈਂਦੇ ਸੌਂ ਜਾਂਦਾ ਹੈ।
ਕੁਝ ਦਿਨਾਂ ਤੋਂ ਮਨ ਦੀ ਹਾਲਤ ਵਿਗੜੀ ਦੇਹੀ ਡੋਲ ਰਹੀ,
ਏਵੇਂ ਚਲਣੈ ਆਪੇ ਨੂੰ ਸਮਝਾ ਲੈਂਦੇ ਸੌਂ ਜਾਂਦਾ ਹੈ।
ਰੂਹ ਦੇ ਗੀਤ ਤਾਂ ਡਰਦੇ ਮਾਰੇ ਦੇਸ਼ ਨੂੰ ਸਾਰੇ ਉੱਡ ਗਏ ਨੇ,
ਗੁਣ ਗੁਣ ਕਰਕੇ ਹੀ ਰੂਹ ਨੂੰ ਵਰਚਾ ਲੈਂਦੇ ਸੌਂ ਜਾਂਦਾ ਹੈ।
ਭਲੇ ਸਮੇਂ ਦੀ ਛਡ ਦੇਵੇ ਉਹ ਆਸ 'ਕਾਲੜਾ' ਕਹਿ ਉਸ ਨੂੰ,
ਚੰਗੀ ਮੌਤ ਦੇ ਰਾਹ 'ਤੇ ਝਾਤੀ ਪਾ ਲੈਂਦੇ ਸੌਂ ਜਾਂਦਾ ਹੈ।

### ਗ਼ਜ਼ਲ

ਜੀਵਨ ਦੀ ਪਗਡੰਡੀ ਟੇਢੇ ਰਾਹਾਂ ਵਰਗੀ ਹੈ।
ਸੋਚ ਦੀ ਹਰ ਇਕ ਟਹਿਣੀ ਕੋਮਲ ਗੰਦਲਾਂ ਵਰਗੀ ਹੈ।
ਤੇਰਾ ਮੁੱਖ ਹੈ ਮੇਰੀ ਗ਼ਜ਼ਲ ਦੇ ਮੁਖੜੇ ਜਿਉਂ ਦਗਦਾ,
ਚਾਲ ਤੇਰੀ ਪਰ ਗੀਤ ਮੇਰੇ ਦੇ ਬੋਲਾਂ ਵਰਗੀ ਹੈ।
ਕਵਿਤਾ ਦੀ ਬਣਤਰ ਵਿਚ ਜੇ ਕਰ ਭਾਵ ਨੇ ਭਾਰੂ ਤਾਂ,
ਸ਼ਬਦਾਂ ਵਿਚਲੀ ਖਿਆਲ ਉਡਾਰੀ ਬੱਦਲਾਂ ਵਰਗੀ ਹੈ।
ਚੰਗੀ ਚੰਗੀ ਲੱਗੇ ਬਣਤਰ ਤੇਰੇ ਪੁਤਲੇ ਦੀ,
ਹਰ ਇਕ ਅੰਗ ਦੀ ਬਣਤਰ ਗੁਰਮੁਖੀ ਅੱਖਰਾਂ ਵਰਗੀ ਹੈ।
ਕਿਵੇਂ ਮੁਹੱਬਤ ਝਰਨੋਂ ਰੁਕ ਜਾਵੇ ਉਸ ਦ੍ਰਿਸ਼ਟੀ 'ਚੋਂ ?
ਜਿਸ ਦੀ ਸਮ-ਦ੍ਰਿਸ਼ਟੀ ਮਹਿਬੂਬ ਦੇ ਨੈਣਾਂ ਵਰਗੀ ਹੈ।
ਜੁਗ ਦੀ ਹਾਬੜ ਹਾਬੜ 'ਚੋਂ ਕੁਝ ਏਦਾਂ ਜਾਪ ਰਿਹੈ,
ਹੋਈ ਸ਼ਾਂਤੀ ਜਦੋਂ ਤਾਂ ਹੋਣੀ ਕਬਰਾਂ ਵਰਗੀ ਹੈ।
ਉਸ ਦਾ ਭਲਾ ਨਦਾਨ ਜ਼ਮਾਨੇ ਕੀ ਖੋਹ ਲੈਣਾ ਹੈ,
ਜਿਸ ਦੀ ਜੀਵਨ ਜੁਗਤਿ 'ਕਾਲੜਾ' ਫ਼ੱਕਰਾਂ ਵਰਗੀ ਹੈ।

*—੧੯ ਵਾਟਰਵੇਲ ਬੌਲਿਵਰਡ ਟੇਲਰਜ਼ ਹਿੱਲ, ਵਿਕਟੋਰੀਆ (ਆਸਟ੍ਰੇਲੀਆ)-੩੦੩੭*

### ਹਿੰਮਤ

ਜੇਕਰ ਹਿੰਮਤ ਕਰਨ ਤੇ ਵੀ ਧਨ ਦੌਲਤ ਪ੍ਰਾਪਤ ਨਾ ਹੋਵੇ ਤਾਂ ਨਿਰਾਸ਼ ਨਹੀਂ ਹੋਣਾ ਚਾਹੀਦਾ ਅਤੇ ਨਾ ਹੀ ਆਪਣੇ ਆਪ ਨੂੰ ਬਦਕਿਸਮਤ ਸਮਝਣਾ ਚਾਹੀਦਾ ਹੈ। ਮਨੁੱਖ ਨੂੰ ਅੰਤਮ ਸਾਹ ਤੱਕ ਉੱਨਤੀ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ ਅਤੇ ਖੁਸ਼ਹਾਲੀ ਨੂੰ ਕਦੇ ਵੀ ਦੁਰਲੱਭ ਨਹੀਂ ਸਮਝਣਾ ਚਾਹੀਦਾ।

—ਮਨੂ ਸਿਮ੍ਰਿਤੀ



Namdhari Elibrary NamdhariElibrary@gmail.com



ਰਾਗੀ ਜੱਥਾ ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਸੁਖਦੇਵ ਸਿੰਘ ਦੀ ਅਗਵਾਈ ਵਿੱਚ ਕੀਰਤਨ ਕਰਦਾ ਹੋਇਆ



ਸ੍ਰੀ ਸਤਿਗੁਰੂ ਜੀ ਦੀਆਂ ਦੁਰਲੱਭ ਸੰਗੀਤ ਬੰਦਸ਼ਾਂ ਦਾ ਗਾਇਣ ਕਰਦੇ ਹੋਏ ਸੰਤ ਬਲਵੰਤ ਸਿੰਘ, ਸੰਤ ਸੁਖਦੇਵ ਸਿੰਘ।
ਨਾਲ ਹਰਪ੍ਰੀਤ ਸਿੰਘ ਤਬਲਾ ਅਤੇ ਦੀਦਾਰ ਸਿੰਘ ਤਾਰ ਸ਼ਹਿਨਾਈ ਤੇ ਸੰਗਤ ਕਰਦੇ ਹੋਏ।...



ਲੁਧਿਆਣਾ-ਕਪੂਰਥਲਾ-ਜਲੰਧਰ ਦਾ ਨੌਜਵਾਨ ਕੀਰਤਨੀ ਜੱਥਾ।

Namdhari Elibrary NamdhariElibrary@gmail.com



ਜੱਪ ਪ੍ਰਯੋਗ ਦੇ ਆਰੰਭ ਦੀ ਅਰਦਾਸ



ਡਾ. ਸੁਖਦੇਵ ਸਿੰਘ ਦਾ ਸਨਮਾਨ ਕਰਦੇ
ਸ. ਹੰਸਪਾਲ ਅਤੇ ਜਗਦੀਸ਼ ਸਿੰਘ ਵਰਿਆਮ



ਡਾ. ਵਰਿੰਦਰ ਕੁਮਾਰ ਸਿਤਾਰ ਵਾਦਨ ਕਰਦੇ ਹੋਏ। ਤਬਲੇ ਤੇ ਸੰਗਤ ਸ੍ਰੀ ਰਾਜੇਸ਼ ਮਾਲਵੀਆ ਕਰ ਰਹੇ ਹਨ-੧੦-੯-੨੦੦੯



ਸ. ਤੀਰਥ ਸਿੰਘ ਢਿਲੋਂ ਦਾ ਸਨਮਾਨ ਕਰਦੇ ਹੋਏ, ਸ. ਜਗਦੀਸ਼ ਸਿੰਘ ਵਰਿਆਮ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਡਾ. ਜਗਮੋਹਨ ਸਿੰਘ।...



ਜਲੰਧਰ ਵਿਚ ਵਿਦਿਅਕ ਜੱਥੇ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਚੜ੍ਹਦੀ ਕਲਾ ਵਾਸਤੇ ਕੀਤੇ ਸਮਾਗਮ ਸਮੇਂ ਜਥੇਦਾਰ ਸੁਖਵਿੰਦਰ ਸਿੰਘ ਲਾਇਲ ਦੀਵਾਨ ਸਜਾਉਂਦੇ ਹੋਏ। ਨਾਲ ਹੈ ਜਥੇਦਾਰ ਕਾਕਾ ਸ਼ਾਮ ਸਿੰਘ ਤੇ ਜੱਥਾ ਪਿੰਡ ਮੁਠੱਡਾ ਕਲਾਂ।



ਪ੍ਰਸਿਧ ਨੇਤਾ ਅਤੇ ਸੰਗੀਤਕਾਰ ਸ. ਰਛਪਾਲ ਸਿੰਘ ਪਾਲ ਨੂੰ ਸਨਮਾਨਤ ਕਰਦੇ ਹੋਏ ਸੂਬਾ ਜਾਗੀਰ ਸਿੰਘ ਜੀ।

Namdhari Elibrary NamdhariElibrary@gmail.com

ਸ੍ਰੀ ਮੁਨੀਸ਼ ਤਿਵਾੜੀ ਦੇ ਸਨਮਾਨ ਸਮੇਂ ਖੱਬੇ ਤੋਂ ਸੰਤ ਹਰਪਾਲ ਸਿੰਘ ਸੇਵਕ, ਸੰਤ ਜਗਤਾਰ ਸਿੰਘ,
ਸ. ਹ.ਸ. ਹੰਸਪਾਲ, ਸ੍ਰੀ ਮੁਨੀਸ਼ ਤਿਵਾੜੀ, ਸ. ਮਲਕੀਅਤ ਸਿੰਘ ਦਾਖਾ।

ਡਾ. ਜੁਗਿੰਦਰ ਸਿੰਘ ਪ੍ਰੋਫੈਸਰ ਅਤੇ ਮੁੱਖੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ ਨੂੰ
ਸ਼ਹੀਦ ਬਾਬਾ ਲਹਿਣਾ ਸਿੰਘ ਸਿਮ੍ਰਤੀ ਸਨਮਾਨ ਮਿਲਣ ਸਮੇਂ। ਨਾਲ ਖੜ੍ਹੇ ਹਨ, ਠੇਕੇਦਾਰ ਸੁਲੱਖਣ ਸਿੰਘ,
ਸ. ਹਰਵਿੰਦਰ ਸਿੰਘ ਹੰਸਪਾਲ, ਸੂਬਾ ਜਾਗੀਰ ਸਿੰਘ ਪ੍ਰੋ ਤਾਰਾ ਸਿੰਘ ਅਣਜਾਣ ਅਤੇ ਸ਼ਹੀਦ ਲਹਿਣਾ ਸਿੰਘ ਜੀ ਦੇ ਵੰਸ਼ਜ...

Namdhari Elibrary NamdhariElibrary@gmail.com

ਪ੍ਰਸਿੱਧ ਸਾਹਿਤਕਾਰ ਪ੍ਰੋ. ਕਿਰਪਾਲ ਸਿੰਘ ਕਸੇਲ ਦਾ ਸਨਮਾਨ ਕਰਦੇ ਹੋਏ
ਸ੍ਰੀ ਮੁਨੀਸ਼ ਤਿਵਾੜੀ, ਸ. ਹ.ਸ. ਹੰਸਪਾਲ ਅਤੇ ਸੰਤ ਹਰਪਾਲ ਸਿੰਘ ਸੇਵਕ...।

ਡਾ. ਜਗਮੋਹਨ ਸਿੰਘ (ਭਾਣਜੇ ਸ਼ਹੀਦ ਭਗਤ ਸਿੰਘ ਜੀ) ਦਾ ਸਨਮਾਨ ਕਰਦੇ ਹੋਏ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਜਗਦੀਸ਼ ਸਿੰਘ ਵਰਿਆਮ...।

Namdhari Elibrary NamdhariElibrary@gmail.com

## .ਗ਼ਜ਼ਲ / —ਸਿਰੀ ਰਾਮ 'ਅਰਸ਼'

ਘਰ 'ਚ ਫੁੱਲਾਂ ਦੀ ਸੁਗੰਧੀ ਨੂੰ ਬਿਖਰ ਲੈਣ ਦਿਓ।
ਦਿਲ ਦੇ ਵਿਹੜੇ 'ਚੋਂ ਉਦ੍ਹੀ ਯਾਦ ਗੁਜ਼ਰ ਲੈਣ ਦਿਓ।

ਫੇਰ ਪੁੱਛਾਂਗਾ ਕਿਵੇਂ ਰਾਤ ਹੈ ਲੰਘਦੀ ਉਸ ਦੀ,
ਵਕਤ ਨੂੰ ਪਿਆਰ ਦੇ ਸਾਗਰ 'ਚ ਉਤਰ ਲੈਣ ਦਿਓ।

ਉਹ ਜੋ ਹਰਫ਼ਾਂ ਦੀ ਤਿਜਾਰਤ 'ਚ ਹੀ ਰੁੱਝਿਆ ਰਹਿੰਦੈ,
ਹੁਸਨ ਨੂੰ ਓਸ ਵਪਾਰੀ ਦੀ ਖ਼ਬਰ ਲੈਣ ਦਿਓ।

ਫਿਰ ਉਦ੍ਹੇ ਨਾਲ ਸ਼ਹਾਦਤ ਦੀ ਕਰਾਂਗੇ ਚਰਚਾ,
ਰੁੱਤ-ਬਸੰਤੀ ਨੂੰ ਰਤਾ ਹੋਰ ਨਿਖਰ ਲੈਣ ਦਿਓ।

ਜਿਸ ਨੂੰ ਇਨਸਾਫ਼ ਦੇ ਨਾਂ ਨਾਲ ਸਦਾ ਵੈਰ ਰਿਹਾ,
ਅੱਜ ਉਹ ਕਰਦਾ ਹੈ ਜੇ ਇਨਸਾਫ਼ ਤਾਂ ਕਰ ਲੈਣ ਦਿਓ।

ਵਰਤ ਖੋਲ੍ਹਾਂਗੀ ਮੈਂ ਦਸਤੂਰ ਮੁਤਾਬਿਕ ਅਪਣਾ,
ਚੰਦ ਨੂੰ ਰੀਤੀ-ਰਿਵਾਜਾਂ 'ਚੋਂ ਉਭਰ ਲੈਣ ਦਿਓ।

ਇਸ ਜਨਮ ਬੀਤਿਆਂ ਜਨਮਾਂ ਦੇ ਉਨ੍ਹੇ ਰਿਣ ਲਾਹੁਣੇ,
ਇਨਕਲਾਬਾਂ ਤੋਂ ਉਹ ਲੈਂਦਾ ਹੈ ਜੋ ਵਰ ਲੈਣ ਦਿਓ।

ਅੱਜ ਤੇਰੇ ਸ਼ਹਿਰ 'ਚ ਹੈ ਹੁਸਨ ਦੀ ਗੰਗਾ ਵਗਦੀ,
ਇਸ਼ਕ ਨੂੰ ਓਸ 'ਚੋਂ ਦੋ ਚੁਲੀਆਂ ਭਰ ਲੈਣ ਦਿਓ।

ਉਮਰ ਬੀਤੀ ਹੈ ਜਿਦ੍ਹੀ ਘੋਰ ਹਨੇਰੇ ਅੰਦਰ,
ਉਸਨੂੰ ਤਲੀਆਂ 'ਤੇ ਸੁਆ ਨੂਰ ਦੀ ਧਰ ਲੈਣ ਦਿਓ।

## .ਗ਼ਜ਼ਲ / —ਡਾ. ਹਰਨੇਕ ਸਿੰਘ ਕੋਮਲ

ਤੇਜ਼ ਸਮੇਂ ਦਾ ਚੱਕਰ ਚੱਲੇ ਇਹ ਨਾ ਸਕਦਾ ਠਹਿਰ।
ਸਰਘੀ ਵੇਲਾ ਚੇਤੇ ਆਵੇ ਮੁੜ-ਮੁੜ ਪਿਛਲੇ ਪਹਿਰ।

ਲੋਕਾਂ ਦੇ ਮਨ ਅੰਦਰ ਹੈ ਹੁਣ ਮੈਲਾ ਜਿਹਾ ਭਵਿੱਖ,
ਹੁਣ ਨਾ ਚੰਗੇ ਲੱਗਦੇ ਯਾਰੋ ਜਗਮਗ ਕਰਦੇ ਸ਼ਹਿਰ।

ਥੱਕਿਆ ਰਾਹੀ ਆਥਣ ਵੇਲੇ ਜਾਪੇ ਰਤਾ ਉਦਾਸ,
ਕਦਮਾਂ ਦੇ ਵਿੱਚ ਜੋਸ਼ ਬੜਾ ਸੀ ਪਹਿਲੇ-ਪਹਿਲੇ ਪਹਿਰ।

ਧਰਤੀ ਵਿੱਚੋਂ ਹੁਣ ਨਾ ਆਉਣੀ ਮਿੱਟੀ ਦੀ ਉਹ ਮਹਿਕ,
ਅੱਧੀ ਦੇ ਵਿਚ ਪੱਥਰ ਭਰਿਆ ਅੱਧੀ ਦੇ ਵਿੱਚ ਜ਼ਹਿਰ।

ਤੇਜ਼ ਹਵਾ ਦਾ ਬੁੱਲਾ ਬਣ ਕੇ ਲੰਘ ਜਾਵੇਂ ਹਰ ਵਾਰ,
ਸਾਡੇ ਘਰ ਦੀ ਜ਼ੀਨਤ ਬਣ ਕੇ ਪਲ-ਦੋ-ਪਲ ਤਾਂ ਠਹਿਰ।

ਜਿਨ੍ਹਾਂ ਖਾਤਰ, ਜੋ ਵੀ ਕੀਤਾ, ਭੁੱਲ ਗਏ ਨੇ ਲੋਕ,
ਹੁਣ ਨਾ ਕੋਮਲ ਚੰਗਾ ਲੱਗੇ ਕ੍ਰਿਤਘਣਾਂ ਦਾ ਸ਼ਹਿਰ॥

*ਗਲੀ ਵਿਕਾਸ ਪਬਲਿਕ ਸਕੂਲ,*
*ਮਲੋਟ-੧੫੨੧੦੭ (ਪੰਜਾਬ)*

## ਦੋ .ਗ਼ਜ਼ਲਾਂ / —ਰਾਜਿੰਦਰ ਪਰਦੇਸੀ

(੧)

ਇਸ਼ਕੇ ਦੇ ਨਾ ਚਾਅ ਸੰਤਾਪਣ।
ਯਾ ਰੱਬ, ਨਾ ਹੀ ਹੁਸਨ ਉਦਾਸਣ।
ਹਰ ਮੌਸਮ ਵਿਚ ਮੌਲਣ ਪ੍ਰੀਤਾਂ,
ਹਰ ਰੁੱਤੇ ਰਿਸ਼ਤੇ ਪਰਤਾਪਣ।
ਕਿਉਂ ਸਿਵਿਆਂ ਵਿਚ ਭਾਲਣ ਮਾਵਾਂ,
ਜੇ ਨਾ ਚਰਸੀਂ ਲਾਲ ਗਵਾਚਣ।
ਨਿਸਚਿਤ ਹੈ ਘਰ ਲੁੱਟਿਆ ਜਾਣਾ,
ਜਦ ਰਲ ਜਾਵੇ ਘਰ ਦੀ ਰਾਖਣ।
ਫੁੱਟ ਭਰਾਵਾਂ ਵਿਚ ਜਦ ਪੈਂਦੀ,
ਫਿਰ ਜਾਂਦੇ ਨੇ ਡੋਲ ਸਿੰਘਾਸਣ।
ਨੀਲੇ, ਚਿੱਟੇ, ਲਾਲ, ਹਰੇ ਸਭ,
ਵੰਨ ਸੁਵੰਨੇ ਸ਼ਿਕਰੇ ਜਾਪਣ।
ਜਦ ਦਫ਼ਤਰ ਦੇ ਖ਼ਤ ਪੜ੍ਹਦਾ ਹਾਂ,
ਪੰਜਾਬੀ ਜਾਪੇ ਪਰਵਾਸਣ।
ਭੰਡਦਾ ਏਂ ਸਰਕਾਰ ਨੂੰ ਕਵੀਆ,
ਦਿਨ ਤੇਰੇ ਹੁਣ ਥੋੜ੍ਹੇ ਜਾਪਣ।
ਮੋਗੇ ਵਿਚ ਜੋ ਨਾਲ ਸੀ ਖੇਡੇ,
ਉਹ ਵੀ ਹੁਣ "ਪਰਦੇਸੀ" ਆਖਣ।

(੨)

ਸੁੱਖੀਂ ਵੱਸਣ ਸ਼ਾਮ ਸਵੇਰੇ, ਯਾਰ ਭਰਾਵਾਂ ਵਰਗੇ।
ਜੀਵਨ ਦਾ ਸਰਮਾਇਆ ਮੇਰੇ, ਯਾਰ ਭਰਾਵਾਂ ਵਰਗੇ।
ਉਸ ਬੰਦੇ ਨੂੰ ਜੀਵਨ ਦੇ ਵਿੱਚ ਹਾਰ ਕਦੇ ਨਾ ਹੁੰਦੀ,
ਹੋਵਣ ਜਿਸ ਦੇ ਚਾਰ ਚੁਫੇਰੇ, ਯਾਰ ਭਰਾਵਾਂ ਵਰਗੇ।
ਮਾਰੂਥਲ ਦੇ ਅੰਗਿਆਰਾਂ 'ਚੋਂ ਤਾਂ ਲੰਘ ਆਇਆਂ ਸਾਲਮ,
ਰੁੱਖਾਂ ਜੇਹੇ ਨਾਲ ਸੀ ਮੇਰੇ, ਯਾਰ ਭਰਾਵਾਂ ਵਰਗੇ।
ਕਵਿਤਾਵਾਂ ਵਿੱਚ ਕਦ ਵਗਣਾ ਸੀ ਚਾਨਣੀਆਂ ਦਾ ਦਰਿਆ,
ਜੇ ਨਾ ਲੜਦੇ ਨਾਲ ਹਨੇਰੇ, ਯਾਰ ਭਰਾਵਾਂ ਵਰਗੇ।
ਉਸ ਦੇ ਘਰ ਦੀ ਛੱਤ ਉੱਤੇ ਨਈਂ ਬਰਸਾਤਾਂ ਦੀ ਪੁੱਗਦੀ,
ਜਿਸ ਦੇ ਬੰਨ੍ਹਦੇ ਰਹਿਣ ਬਨੇਰੇ, ਯਾਰ ਭਰਾਵਾਂ ਵਰਗੇ।
ਮੀਂਹ ਨ੍ਹੇਰੀ ਵਿੱਚ ਨਾਲ ਜੋ ਭਿੱਜੇ, ਭੁੱਜੇ ਜੋ ਔੜਾਂ ਵਿੱਚ,
ਰੱਬ ਤੋਂ ਵੀ ਵੱਡੇ ਉਹ ਮੇਰੇ ਯਾਰ ਭਰਾਵਾਂ ਵਰਗੇ।
ਦਿਲ ਦੀ ਗੱਲ ਤਾਂ ਸਾਂਝੀ ਤੂੰ ਵੀ ਕਰਿਆ ਕਰ ਰਾਜਿੰਦਰ,
ਨਹੀਂ ਤਾਂ ਕੀ ਸੋਚਣਗੇ ਤੇਰੇ, ਯਾਰ ਭਰਾਵਾਂ ਵਰਗੇ।
ਖ਼ੁਸ਼ਬੂਆਂ ਸੰਗ ਭਰ ਜਾਂਦਾ ਹੈ ਘਰ ਦਾ ਕੋਨਾ-ਕੋਨਾ,
ਯਾ ਰੱਬ, ਪਾਉਂਦੇ ਰਹਿਣ ਇਹ ਫੇਰੇ, ਯਾਰ ਭਰਾਵਾਂ ਵਰਗੇ।
ਕੀ ਵਤਨਾਂ ਦਾ ਦੁੱਖ 'ਪਰਦੇਸੀ' ਕੀ ਭਾਈਆਂ ਦਾ ਝੋਰਾ,
ਪੂਰੀ ਦੁਨੀਆਂ ਦੇ ਵਿੱਚ ਤੇਰੇ, ਯਾਰ ਭਰਾਵਾਂ ਵਰਗੇ।

*ਦਸਮੇਸ਼ ਨਗਰ, ਡਾਕ-ਦਕੋਹਾ ਜਲੰਧਰ*
*ਮੋਬਾਈਲ—੯੩੫੭੬੪੧੫੫੨*



Namdhari Elibrary NamdhariElibrary@gmail.com

## ਰੁੱਖਾਂ ਦੀ ਸ਼ਾਨ ਵਿੱਚ

*—ਮਹਿਮਾ ਸਿੰਘ ਤੂਰ*

ਧਰਤੀ ਉੱਤੇ ਭਗਤੀ ਵਾਲੀ ਜੋਤ ਜਗੇ ਰੁੱਖਾਂ ਕਰ ਕੇ।
ਧਰਤੀ ਉੱਤੇ ਸ਼ਕਤੀ ਦਾ ਸਰੋਤ ਲੱਗੇ ਰੁੱਖਾਂ ਕਰ ਕੇ।
ਜੰਮਣ ਤੋਂ ਲੈ ਕੇ ਮਰਨ ਤਕ ਰੁੱਖ ਤਾਂ ਸਾਡੇ ਸਾਥੀ ਨੇ
ਹਰ ਕੰਮ, ਸ਼ਾਨ ਨਾਲ ਕਰਨ ਤਕ ਰੁੱਖ ਤਾਂ ਸਾਡੇ ਸਾਥੀ ਨੇ।
ਬੱਚਿਆਂ ਵਾਂਗੂੰ ਪਹਿਲਾਂ ਰੁੱਖ ਪਾਲਣੇ ਪੈਂਦੇ ਨੇ ਯਾਰੋ,
ਸਦਾ ਹੀ ਫ਼ਲ, ਫੁੱਲ, ਛਾਵਾਂ, ਰੁੱਖ ਫਿਰ ਦਿੰਦੇ ਰਹਿੰਦੇ ਨੇ ਯਾਰੋ।
ਰੁੱਖਾਂ ਨਾਲ ਨਾ ਵੈਰ ਕਮਾਓ ਧਰਤੀ ਦੇ ਵਸਨੀਕ ਜੀਓ,
ਵੇਲੇ ਸਿਰ ਰੁੱਖ ਹੋਰ ਲਗਾਓ ਧਰਤੀ ਦੇ ਵਸਨੀਕ ਜੀਓ।

*ਹਲਵਾਰਾ (ਲੁਧਿਆਣਾ)-੧੪੧੧੦੭*
*ਫੂਨ-੦੧੬੨੪੨੧੩੪੯੦*

*ਗੀਤ*

## ਧੰਨ ਸਤਿਗੁਰੂ ਜਗਜੀਤ ਸਿੰਘ ਜੀ

*—ਗੁਰਸੇਵ ਸਿੰਘ ਢਿੱਲੋਂ*

ਗੁਰ ਜਗਜੀਤ ਜੀ ਦੁਨੀਆ ਉਤੇ ਤੇਰੇ ਨਾਲ ਸਵੇਰਾ
ਲੱਖ ਚੰਦਰਮਾ ਚੜ੍ਹ ਜਾਏ ਭਾਵੇਂ ਤੇਰੇ ਬਾਝ ਹਨੇਰਾ

ਦੁਨੀਆ ਉਤੇ ਰਹਿਮਤ ਤੇਰੀ ਸਭ ਦੇ ਸਿਰ ਦਿਆ ਸਾਈਆਂ
ਦਰਸ ਕਰਨ ਲਈ ਰਹਿੰਦੀਆਂ ਨੇ ਇਹ ਅੱਖਾਂ ਸਦਾ ਧਿਆਈਆਂ
ਤੇਰੇ ਵਰਗਾ ਗੁਰੂ ਨਾ ਮਿਲਿਆ ਲੱਭਿਆ ਅਸਾਂ ਬਥੇਰਾ
ਲੱਖ ਚੰਦਰਮਾ..............................

ਗੁਰੂ ਤੋਂ ਬਿਨਾਂ ਗਿਆਨ ਨਹੀਂ ਹੁੰਦਾ ਲੋਕ ਸਿਆਣੇ ਕਹਿ ਗਏ
ਬ੍ਰਹਮਾ ਵਿਸ਼ਨੂੰ ਸ਼ਿਵ ਜੀ ਨੂੰ ਵੀ ਗੁਰੂ ਧਾਰਨੇ ਪੈ ਗਏ
ਤੇਰੇ ਅੱਗੇ ਝੁੱਕ ਜਾਂਦਾ ਹੈ ਮੁੜ ਮੁੜ ਮਸਤਕ ਮੇਰਾ
ਲੱਖ ਚੰਦਰਮਾ..............................

ਟੁੱਟੀਆਂ ਟੁੱਟੀਆਂ ਮਿਟੀਆਂ ਮਿਟੀਆਂ ਮੱਥੇ ਦੀਆਂ ਲਕੀਰਾਂ
ਕਿਰਪਾ ਕਰਕੇ ਜੋੜ ਦੇਵੇਂ ਤੂੰ ਵੱਖ ਹੋਈਆਂ ਤਕਦੀਰਾਂ,
ਲੋਹਾ ਵੀ ਫਿਰ ਪਾਰਸ ਬਣ ਜਾਏ ਜੇ ਤੱਕੇਂ ਇਕ ਵੇਰਾਂ
ਲੱਖ ਚੰਦਰਮਾ..............................

ਹੋਰ ਸਹਾਰਾ ਨਹੀਂ ਕੋਈ ਮੇਰਾ ਤੇਰਾ ਹੀ ਭਰਵਾਸਾ
ਦਿਲ ਦੇ ਅੰਦਰ ਪਲੰਘ ਬਣਾਇਆ ਉਸ ਉਤੇ ਕਰ ਵਾਸਾ
'ਗੁਰਸੇਵਕ' ਦੇ ਮਨ ਦੇ ਮੰਦਰ ਦਾ ਸੁੰਨਾ ਚਾਰ ਚੁਫੇਰਾ
ਲੱਖ ਚੰਦਰਮਾ ਚੜ੍ਹ ਜਾਏ ਭਾਵੇਂ ਤੇਰੇ ਬਾਝ ਹਨੇਰਾ
ਗੁਰੂ ਜਗਜੀਤ ਜੀ ਦੁਨੀਆ ਉਤੇ ਤੇਰੇ ਨਾਲ ਸਵੇਰਾ

## ਸਭਨਾ ਦਾ ਮੀਤ

*—ਬਲਬੀਰ ਸਿੰਘ ਢਿਲੋਂ ਮੋਹਾਲੀ*

ਗੁਰੂ ਜਗਜੀਤ ਸਾਡਾ, ਸਭਨਾਂ ਦਾ ਮੀਤ ਸਾਡਾ।
ਇਹੋ ਸਾਡੀ ਜ਼ਿੰਦਗੀ ਦੀ ਰਾਸ।
ਓਸ ਦਾ ਪਿਆਰ ਪਾ ਕੇ, ਉਸ ਦਾ ਦੀਦਾਰ ਪਾ ਕੇ,
ਮਿੱਟ ਜਾਂਦੀ ਜਨਮਾਂ ਦੀ ਪਿਆਸ

ਏਹੋ ਜਿਹਾ ਕੋਈ ਹੋਰ ਵੇਖਿਆ ਨਾ ਜੱਗ ਉੱਤੇ,
ਉੱਚਾ ਸੱਚਾ ਤੇਰਾ ਦਰਬਾਰ।
ਰਿੱਧੀਆਂ ਤੇ ਸਿੱਧੀਆਂ ਖਲੋਤੀਆਂ ਨੇ ਦਰ ਤੇਰੇ,
ਬਰਕਤਾਂ ਦੇ ਭਰੇ ਨੇ ਭੰਡਾਰ।
ਮੰਗਾਂ ਤੇ ਮੁਰਾਦਾਂ ਕਰੇ ਪੂਰੀਆਂ ਉਹ ਸਭ ਦੀਆਂ,
ਜਾਵੇ ਕੋਈ ਇਥੋਂ ਨਾ ਨਿਰਾਸ।

ਅੱਧੀ ਸਦੀ ਬੀਤ ਗਈ ਏ ਗੱਦੀ ਉੱਤੇ ਬੈਠਿਆਂ ਨੂੰ
ਲੰਘੇ ਨੇ ਸੁਨੈਹਰੀ ਸਭ ਸਾਲ।
ਗੁਰੂ ਉਪਦੇਸ਼ ਦੇ ਕੇ, ਸੰਗਤਾਂ ਪਿਆਰੀਆਂ ਨੂੰ,
ਰੱਖਿਆ ਏ ਜੋੜ ਸਦਾ ਨਾਲ।
ਹੋਇਗਾ ਜ਼ਰੂਰ ਹੀ ਦੀਦਾਰ ਚੀਨੀ ਵਾਲੜੇ ਦਾ,
ਰੱਖਿਆ ਏ ਦੇ ਕੇ ਧਰਵਾਸ।

ਵਾੜੀ ਫੁੱਲਵਾੜੀ ਜਿਹੜੀ ਲਾਈ ਗੁਰੂ ਰਾਮ ਸਿੰਘ।
ਰੱਖਿਆ ਏ ਉਸ ਨੂੰ ਸੰਭਾਲ
ਦਿਨ ਰਾਤ ਇਕ ਕਰ, ਦੂਰ ਨੇੜ ਪਹੁੰਚਕੇ ਤੇ,
ਸੰਗਤਾਂ ਨੂੰ ਕੀਤਾ ਏ ਨਿਹਾਲ।
ਨਿਤਨੇਮ ਕਰੋ ਨਾਲੇ ਕਿਰਤ ਕਰੋ ਵੰਡ ਖਾਉ
ਗੁਰੂ ਉੱਤੇ ਰੱਖੋ ਵਿਸ਼ਵਾਸ।

ਪੰਥ ਉੱਚਾ ਸਾਰਿਆਂ ਤੋਂ ਸਾਰੇ ਪਰ ਨਰ ਨਾਰੀ
ਪੰਥ ਦਾ ਨੇ ਵੱਡਾ ਸਰਮਾਇਆ
ਨਵੀਂ ਤੇ ਉਸਾਰੂ ਸੋਚ ਦਿੱਤੀ ਨੌਜਵਾਨਾਂ ਤਾਈਂ
ਜ਼ਿੰਦਗੀ ਦਾ ਢੰਗ ਸਮਝਾਇਆ
ਟਾਹਣੀ ਨਾਲੋਂ ਟੁੱਟਿਆ ਨਾ ਫੁੱਲ ਜੁੜ ਸਕਦਾ ਏ,
ਰੱਖਣੀ ਇਹ ਗੱਲ ਯਾਦ ਖਾਸ।

ਕੰਡ ਉੱਤੇ ਹੱਥ ਧਰ, ਪੁੱਛਦੇ ਹੋ ਹਾਲ ਸਾਡਾ,
ਇਹ ਕਿਹੜੀ ਛੋਟੀ ਜਹੀ ਏ ਬਾਤ।
ਜਦੋਂ ਕਦੇ ਰਾਤ ਨੂੰ ਵੀ ਹੁੰਦਾ ਏ ਦੀਦਾਰ ਤੇਰਾ,
ਸਾਡੇ ਲਈ ਉਹ ਹੁੰਦੀ ਪ੍ਰਭਾਤ।
ਸਿਰ ਉੱਤੇ ਹੱਥ ਧਰੋ ਬਖ਼ਸ਼ ਦੇਵੋ ਬਾਦਸ਼ਾਹੀਆਂ,
ਢਿੱਲੋਂ ਕਦੇ ਹੋਵੇ ਨਾ ਉਦਾਸ।



Namdhari Elibrary NamdhariElibrary@gmail.com

# ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ

*—ਲਖਵਿੰਦਰ ਸਿੰਘ ਬਾਜਵਾ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਇਆਂ ਪੰਜਾਹ ਸਾਲ ਹੋ ਗਏ ਹਨ। ਸਾਰਾ ਪੰਥ ਬੜੇ ਉਤਸ਼ਾਹ ਨਾਲ ਇਹ ਵਰ੍ਹਾ ਸ੍ਰੀ ਸਤਿਗੁਰੂ ਜੀ ਦੇ ਪੰਜਾਹ ਸਾਲਾ ਗੁਰਗੱਦੀ ਦਿਵਸ ਦੇ ਰੂਪ ਨਾਲ ਮਨਾ ਰਿਹਾ ਹੈ। ਤਾਂ ਇਸ ਨਿਮਾਣੇ ਜਿਹੇ ਲੇਖਕ ਦਾ ਵੀ ਜੀ ਕਰਦਾ ਹੈ ਕਿ ਸਤਿਗੁਰੂ ਜੀ ਦੀ ਚਰਨ-ਧੂੜ ਦੇ ਕੁਝ ਸੁਨਹਿਰੀ ਕਿਣਕੇ ਸ਼ਬਦਾਂ ਵਿਚ ਸਜਾ ਕੇ ਸ੍ਰੀ ਸਤਿਗੁਰੂ ਜੀ ਦੇ ਸੇਵਕਾਂ ਪਿਆਰਿਆਂ ਦੀ ਬਹੁਤ ਲੰਮੀ ਕਤਾਰ ਦੇ ਸਭ ਤੋਂ ਪਿੱਛੇ ਖਲੋਣ ਦਾ ਮਾਣ ਵੀ ਹਾਸਲ ਕਰਕੇ ਜੀਵਨ ਸਫਲਾ ਕਰ ਲਵਾਂ।

ਜਦੋਂ ਮੈਂ ਲਿਖਣ ਲੱਗਦਾ ਹਾਂ ਤਾਂ ਮੇਰੇ ਸਾਹਮਣੇ ਮੇਰੀ ਲਿਖੀ ਕਵਿਤਾ ਆ ਖਲੋਂਦੀ ਹੈ :

ਨਿਮਾਣੀ ਕਲਮ ਕੀ ਲਿਖਣੈ ਗੁਣਾਂ ਦੀ ਖਾਣ ਤੇਰੀ ਨੂੰ,
ਤੇਰੀ ਬਖਸ਼ਸ਼ ਬਿਆਨਾਂ ਕਿਸ ਤਰਾਂ ਜਿਹਬਾ ਛੁਟੇਰੀ ਏ।

ਪਰ ਫੇਰ ਵੀ ਕੋਸ਼ਿਸ਼ ਤਾਂ ਕਰ ਹੀ ਸਕਦਾ ਹਾਂ। ਮੈਂ ਗੱਲ ਸ੍ਰੀ ਭੈਣੀ ਸਾਹਿਬ ਤੋਂ ਹੀ ਸ਼ੁਰੂ ਕਰਦਾ ਹਾਂ, ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਅਵਤਾਰ ਧਾਰਿਆ। ਮੈਂ ਨਿੱਕੇ ਹੁੰਦੇ ਤੋਂ ਲੈ ਕੇ ਜਵਾਨੀ ਦੀ ਉਮਰ ਤਕ ਦਰਸ਼ਨ ਕਰਦਾ ਰਿਹਾ ਸਾਂ ਜਦੋਂ ਦੀਵਾਨ ਬੋਹੜਾਂ ਥੱਲੇ ਲੱਗਦੇ ਹੁੰਦੇ ਸਨ। ਹੋਲੇ, ਮੇਲੇ ਸਮੇਂ ਸੰਗਤ ਤੰਬੂਆਂ ਵਿਚ ਨਿਵਾਸ ਕਰਦੀ ਹੁੰਦੀ ਸੀ ਤੇ ਕਈ ਵਾਰ ਬਰਸਾਤ ਆਉਣ ਕਰ ਕੇ ਭਿੱਜ ਵੀ ਜਾਂਦੀ ਸੀ। ਪਰ ਹੁਣ ਮੈਂ ਵੇਖਦਾ ਹਾਂ ਤਾਂ ਆਪ ਮੁਹਾਰੇ ਮੂੰਹੋਂ ਨਿਕਲਦੈ ਧੰਨ ਸਤਿਗੁਰੂ ਜਗਜੀਤ ਸਿੰਘ ਜੀ! ਹੁਣ ਆਮ ਦੀਵਾਨ ਏ. ਸੀ. ਲਗੇ ਹਰੀਮੰਦਰ ਵਿਚ ਸਜਦਾ ਹੈ। ਵਿਸ਼ਾਲ ਪ੍ਰਤਾਪ ਮੰਦਰ ਵਿਚ ਸੰਗਤਾਂ ਦੀਵਾਨ ਵੀ ਸੁਣਦੀਆਂ ਹਨ ਅਤੇ ਬੇਫਿਕਰ ਹੋ ਕੇ ਡੇਰੇ ਵੀ ਲਾਉਂਦੀਆਂ ਹਨ। ਤੰਬੂ ਤਾਂ ਟਾਂਵਾਂ-ਟਾਂਵਾਂ ਹੀ ਲੱਗਾ ਨਜ਼ਰ ਆਉਂਦਾ ਹੈ। ਗੋਲ ਮੰਦਰ, ਰਾਮ ਮੰਦਰ, ਅਕਾਲ ਬੁੰਗਾ ਤੇ ਲੰਗਰ ਦੀ ਸ਼ਾਨ ਵੇਖਿਆਂ ਹੀ ਬਣਦੀ ਹੈ। ਰੰਗ ਬਿਰੰਗੇ ਫੁੱਲ ਮਨਾ ਨੂੰ ਧੂ ਪਾਉਂਦੇ ਹਨ। ਰਾਮ ਸਰੋਵਰ ਦੇ, ਜਦੋਂ ਵੀ ਜਾਈਏ, ਦਰਸ਼ਣ ਪਾਉਣ ਤੋਂ ਬਿਨਾ ਪਰਤਣਾ ਮੁਸ਼ਕਿਲ ਹੋ ਜਾਂਦਾ ਹੈ। ਅੱਜ ਸ੍ਰੀ ਭੈਣੀ ਸਾਹਿਬ ਕਿਸੇ ਆਧੁਨਿਕ ਸ਼ਹਿਰ ਦੀ ਤਸਵੀਰ ਸਾਕਾਰ ਕਰਦਾ ਹੈ।

ਲੋਕ ਅਕਸਰ ਮੈਂ ਆਖਦੇ ਆਪ ਕੰਨੀਂ ਸੁਣੇ ਸਨ ਕਿ ਇਹਨਾਂ ਸੇਵਕਾਂ ਨੂੰ ਵੀ ਕਦੇ ਕੁਝ ਮਿਲੇਗਾ। ਤੇ ਅੱਜ ਉਹੋ ਲੋਕ ਉਹਨਾਂ ਸੇਵਕਾਂ ਵੱਲ ਈਰਖਾ ਦੀ ਨਜ਼ਰ ਨਾਲ ਵੇਖਦੇ ਮੈਂ ਵੇਖੇ ਹਨ। ਕ੍ਰਿਸ਼ਨ ਜੀ ਨੇ ਇਕ ਸੁਦਾਮਾ ਤਾਰਿਆ ਸੀ; ਅੱਜ ਸ੍ਰੀ ਸਤਿਗੁਰੂ ਜੀ ਵਲੋਂ ਤਾਰੇ ਸੁਦਾਮਿਆਂ ਦੀ ਲਿਸਟ ਗਿਣਤੀ ਤੋਂ ਬਾਹਰ ਹੈ। ਭੈਣੀ ਸਾਹਿਬ ਦੇ ਨਜ਼ਾਰੇ ਵੇਖ ਕੇ ਮਨ ਵਿਚ ਆਉਂਦਾ ਹੈ ਕਿ ਜੇਕਰ ਕਿਤੇ ਸਵਰਗ ਹੋਵੇਗਾ ਵੀ ਤਾਂ ਉਹ ਸ੍ਰੀ ਭੈਣੀ ਸਾਹਿਬ ਤੋਂ ਸੋਹਣਾ ਨਹੀਂ ਹੋਣਾ।

ਏਥੇ ਹੀ ਬਸ ਨਹੀਂ। ਮਲੇਰਕੋਟਲੇ ਦਾ ਰੱਕੜ ਜਿਥੇ ਕਦੇ ਘਾਹ ਵੀ ਨਹੀਂ ਸੀ ਉੱਗਦਾ, ਅੱਜ ਉਥੇ ਬਹਾਰਾਂ ਖਿੜੀਆਂ ਨਜ਼ਰ ਆਉਂਦੀਆਂ ਹਨ। ਅੱਜ ਉਹਨਾਂ ਅਮਰ ਸ਼ਹੀਦਾਂ ਨੂੰ ਨਮਨ ਕਰਨ ਕੇਵਲ ਨਾਮਧਾਰੀਏ ਨਹੀਂ ਆਉਂਦੇ, ਵਿਸ਼ਵ ਭਰ ਦੇ ਲੋਕ ਆਉਂਦੇ ਹਨ।

ਸ਼ਹੀਦੀ ਬੋਹੜ ਅੰਮ੍ਰਿਤਸਰ ਹੋਵੇ ਜਾਂ ਪੁਰਾਣੀ ਜੇਲ੍ਹ ਦੇ ਸਾਹਮਣੇ ਸ਼ਹੀਦੀ ਸਮਾਰਕ ਲੁਧਿਆਣੇ ਦਾ ਬੋਹੜ, ਅੱਜ ਆਪਣੀ ਮਿਸਾਲ ਆਪ ਹਨ। ਉਥੇ ਹਰ ਧਰਮ ਜਾਤੀ ਤੇ ਮਜ਼ਹਬ ਦੇ ਲੋਕ ਸਿਰ ਨਿਵਾਉਂਦੇ ਵੇਖੇ ਜਾ ਸਕਦੇ ਹਨ।

ਲੁਧਿਆਣੇ ਦਾ ਅਪੋਲੋ ਹਸਪਤਾਲ ਸ੍ਰੀ ਸਤਿਗੁਰੂ ਜੀ ਦੀ ਮਹਾਨ ਬਖਸ਼ਿਸ਼ ਹੀ ਤਾਂ ਹੈ। ਉਹਦੇ ਬਾਰੇ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਏਨਾ ਹੀ ਕਹਾਂਗਾ ਕਿ ਜਦੋਂ ਸਾਡੇ ਪਿੰਡ ਦਾ ਇਕ ਗਰੀਬ ਬੰਦਾ ਉਥੋਂ ਇਲਾਜ ਕਰਵਾ ਕੇ ਰਾਜ਼ੀ ਹੋ ਕੇ ਆਇਆ ਤਾਂ ਮੇਰੇ ਹਾਲ ਪੁੱਛਣ ਤੇ ਕਹਿਣ ਲੱਗਾ—ਜੇ ਅਪੋਲੋ ਹਸਪਤਾਲ ਤੇ ਸਤਿਗੁਰੂ ਜੀ ਦੀ ਬਖਸ਼ਿਸ਼ ਨਾ ਹੁੰਦੀ ਤਾਂ ਮੇਰੇ ਕੋਲ ਏਨੀ ਮਾਇਆ ਕਿਥੋਂ ਸੀ ਕਿ ਇਲਾਜ ਕਰਵਾ ਲੈਂਦਾ। ਕਿਥੋਂ ਬਚਣਾ ਸੀ ਮੈਂ।

ਅੱਜ ਜਿਥੇ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਹਾਕੀ ਟੀਮ ਨੂੰ ਉਤਸ਼ਾਹ ਬਖਸ਼ਕੇ ਬੁਲੰਦੀਆਂ ਤੀਕ ਪਹੁੰਚਾਇਆ ਹੈ, ਇਹ ਕਿਸੇ ਕ੍ਰਿਸ਼ਮੇ ਤੋਂ ਘੱਟ ਨਹੀਂ। ਉਹ ਬੱਚੇ ਜਿੰਨਾ ਨੇ ਹਾਈ ਸਕੂਲ ਤਕ ਜਾਂ ਕਾਲਜ ਦੀ ਪੜ੍ਹਾਈ ਕਰਕੇ ਪਿੰਡਾਂ ਵਿਚ ਧੱਕੇ ਖਾਣੇ ਸਨ ਅੱਜ ਸਿਧੇ ਡੀ. ਐਸ. ਪੀ ਅਤੇ ਹੋਰ ਵੱਡੀਆਂ ਛੋਟੀਆਂ ਨੌਕਰੀਆਂ ਤੇ ਭਰਤੀ ਹੋ ਕੇ ਸਾਡਾ ਤੇ ਭਾਰਤ ਦਾ ਗੌਰਵ ਵਧਾ ਰਹੇ ਹਨ। ਇਕ ਪਿੰਡ ਸੰਤ ਨਗਰ ਵਿਚੋਂ ਹੀ ਕਈ ਉਲੰਪੀਅਨ ਤਿਆਰ ਕਰ ਦੇਣੇ ਸਤਿਗੁਰੂ ਜੀ ਦੀ ਬਖਸ਼ਿਸ਼ ਦਾ ਹੀ ਨਤੀਜਾ ਹੈ।

ਖੇਤੀਬਾੜੀ ਵਿਚ ਤਾਂ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਸਦਾ ਹੀ ਨਾਮਧਾਰੀਆਂ ਤੇ ਰਹੀ ਹੈ। ਇੰਡਸਟਰੀ ਵਿਚ ਵੀ ਮੱਲਾਂ ਮਾਰਨੀਆਂ ਏਹਨਾਂ ਦੀ ਹੀ ਦੇਣ ਹੈ। ਅੱਜ ਸ੍ਰੀ ਸਤਿਗੁਰੂ



Namdhari Elibrary NamdhariElibrary@gmail.com

ਜੀ ਦੇ ਵਰੋਸਾਏ ਹੋਏ ਰਾਗੀ, ਤਬਲਾ ਵਾਦਕ ਤੇ ਹੋਰ ਤੰਤੀ ਸਾਜਾਂ ਦੇ ਏਨੇ ਮਾਹਰ ਹਨ ਕਿ ਜਿਥੇ ਭਾਰਤ ਦੇ ਵੱਡੇ-ਵੱਡੇ ਉਸਤਾਦ ਵੀ ਉਹਨਾਂ ਦੀ ਸੰਗਤ ਕਰਨਾ ਲੋਚਦੇ ਹਨ, ਉਥੇ ਵਿਦੇਸ਼ੀ ਲੋਕ ਵੀ ਉਹਨਾਂ ਦੀ ਕਲਾ ਤੋਂ ਬਲਹਾਰ ਜਾਂਦੇ ਹਨ।

ਸ੍ਰੀ ਸਤਿਗੁਰੂ ਜੀ ਨੇ ਵਿਸ਼ਵ ਅਮਨ ਲਹਿਰ ਨੂੰ ਬੱਲ ਦੇ ਕੇ ਸਿੱਧ ਕਰ ਦਿੱਤਾ ਹੈ ਕਿ ਅਮਨ ਦਾ ਬੀਜ ਬੀਜਣ ਲਈ ਹੀ ਨਾਮਧਾਰੀਆਂ ਨੇ ਤਲਵਾਰਾਂ ਨਾਲ ਜ਼ੁਲਮ ਦੀ ਛਾਤੀ ਤੇ ਹਲ ਵਾਹਿਆ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੁਪਨਿਆਂ ਦਾ ਭਾਰਤ ਉਲੀਕਣ ਵਿਚ ਸ੍ਰੀ ਸਤਿਗੁਰੂ ਜੀ ਨੇ ਆਪਣਾ ਵਡਮੁੱਲਾ ਯੋਗਦਾਨ ਪਾਇਆ ਹੈ।

ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ, ਸ੍ਰੀ ਗੁਰੂ ਹਰੀ ਸਿੰਘ ਕਾਲਜ, ਸ੍ਰੀ ਜੀਵਨ ਨਗਰ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਖੋਹਲਕੇ ਸਸਤੀ ਤੇ ਚੰਗੀ ਵਿਦਿਆ ਦੇ ਸਾਧਨ ਉਪਲਬਧ ਕਰਾਕੇ ਸਾਡੇ ਤੇ ਵੱਡਾ ਪਰਉਪਕਾਰ ਕੀਤਾ ਹੈ।

ਏਹੋ ਹੀ ਨਹੀਂ ਪੰਜਾਬ ਦੇ ਉੱਘੇ ਅਕਾਲੀ ਆਗੂਆਂ ਦਾ ਸੀਸ ਇਸ ਦਰਵਾਜੇ ਤੇ ਮੈਂ ਅੱਜ ਝੁਕਦਾ ਵੇਖਿਆ ਹੈ ਤੇ ਅਕਾਲੀਆਂ ਦੀ ਨਾਮਧਾਰੀਆਂ ਪ੍ਰਤੀ ਅੱਜ ਭਰਾਵਾਂ ਵਾਲੀ ਸੋਚ ਵੀ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਦਾ ਨਤੀਜਾ ਹੈ।

ਏਸ ਸਾਰੇ ਕਾਸੇ ਤੋਂ ਇਲਾਵਾ ਨਾਲੋ-ਨਾਲੋ ਚੰਗੀ ਜੀਵਨ ਜਾਂਚ ਸਿਖਾਉਂਦੇ ਰਹਿਣਾ ਅਤੇ ਦਾਜ ਦਹੇਜ ਵਿਰੋਧੀ ਨਿਯਮ ਬਣਾਉਣੇ, ਸਾਨੂੰ ਆਰਥਕ ਤੇ ਮਾਨਸਿਕ ਪਖੋਂ ਮਜ਼ਬੂਤ ਬਣਾਉਣ ਵਾਲੇ ਇਸ ਮਹਾਨ ਸਤਿਗੁਰੂ ਦੇ ਅੱਗੇ ਸੀਸ ਸਿਜਦੇ ਵਿਚ ਆਪਣੇ ਆਪ ਝੁਕ ਜਾਂਦਾ ਹੈ।

ਮੈਂ ਇਸ ਮਹਾਨ ਸਤਿਗੁਰੂ ਜੀ ਦੇ ਗੱਦੀ-ਨਸ਼ੀਨੀ ਦੇ ਪੰਜਾਹ ਵਰ੍ਹੇ ਪੂਰੇ ਹੋਣ ਤੇ ਨਾਮਧਾਰੀ ਸਮਾਜ ਨੂੰ ਹੀ ਨਹੀਂ, ਸਾਰੇ ਵਿਸ਼ਵ ਨੂੰ ਵਧਾਈ ਦੇਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਸਤਿਗੁਰੂ ਜੀ ਸਾਡੇ ਉਤੇ ਏਸੇ ਤਰ੍ਹਾਂ ਬਖਸ਼ਿਸ਼ ਤੇ ਮਿਹਰ ਭਰਿਆ ਹੱਥ ਧਰਦੇ ਰਹਿਣਗੇ। ਇਹ ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਵੀ ਹੈ।

ਤੇ ਮੈਨੂੰ ਇਹ ਸਾਰਾ ਕੁਝ ਲਿਖਦਿਆਂ ਯਾਦ ਆਉਂਦੀ ਹੈ ਸ਼ਾਹ ਮੁਹੰਮਦ ਦੀ ਮਹਾਰਾਜ ਰਣਜੀਤ ਸਿੰਘ ਬਾਰੇ ਲਿਖੀ ਕਵਿਤਾ :

"ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ
ਅਛਾ ਰਜ ਕੇ ਰਾਜ ਕਮਾ ਗਿਆ"

ਤੇ ਮੈਂ ਆਸ ਕਰਦਾ ਹਾਂ ਕਿ ਸਤਿਗੁਰੂ ਜੀ ਹਜ਼ਾਰਾਂ ਪਚਾਸ ਬਰਸ ਸਾਡੇ ਦਿਲਾਂ ਤੇ ਰਾਜ ਕਰਦੇ ਰਹਿਣਗੇ। ਰਣਜੀਤ ਸਿੰਘ ਦਾ ਰਾਜ ਤਾਂ ਜ਼ਮੀਨ ਤੇ ਸੀ, ਸਤਿਗੁਰੂ ਜੀ ਨੇ ਮਨਾਂ ਤੇ ਰਾਜ ਕੀਤਾ ਹੈ। ਮੈਨੂੰ ਸੁਰਜੀਤ ਪਾਤਰ ਦੀ ਇਕ ਲਾਈਨ ਚੇਤੇ ਆਉਂਦੀ ਹੈ :

ਰੇਤ ਤੇ ਬਾਬਰ ਦਾ ਸੀ ਰੂਹਾਂ ਤੇ ਉਸ ਦਾ ਰਾਜ ਸੀ
ਉਹ ਜੋ ਅਕਸਰ ਆਖਦਾ ਸੀ ਛੇੜ ਮਰਦਾਨੇ ਰਬਾਬ

ਵੀ. ਪੀ. ਓ ਜਗਜੀਤ ਨਗਰ (ਹਰੀਪੁਰਾ)
ਸਿਰਸਾ (ਹਰਿਆਣਾ)
ਜੇਬ-੯੪੧੬੭-੩੪੫੦੬

## ਬਾਲ-ਗੀਤ

—ਚਰਨ ਸੀਚੇਵਾਲਵੀ

ਇਹਦੇ ਨਾਲੋਂ ਚੰਗਾ ਹੋਰ ਹੋਣਾ ਕੀ ਖਿਆਲ।
ਕਰ ਹੁੰਦੀ ਮਾਪਿਆਂ ਦੀ ਕਰ ਲਓ ਸੰਭਾਲ।

ਮੋਢੇ ਉੱਤੇ ਚੁੱਕ ਤੈਨੂੰ ਮੇਲਾ ਵੀ ਵਿਖਾਉਂਦੇ ਸਨ,
ਮੰਗਦਾ ਜਲੇਬੀਆਂ ਤਾਂ ਲੈ ਕੇ ਵੀ ਖਵਾਉਂਦੇ ਸਨ।
ਇਹਨਾਂ ਨੂੰ ਵੀ ਮੇਲੇ ਹੁਣ ਲੈ ਜਾ ਕਿਤੇ ਨਾਲ,
ਕਰ ਹੁੰਦੀ ਮਾਪਿਆਂ ਦੀ ਕਰ ਲਉ ਸੰਭਾਲ।

ਚੜ੍ਹਦਾ ਸੀ ਤੇਈਆ ਤੈਨੂੰ ਜਦੋਂ ਮੁੜ ਮੁੜ ਕੇ।
ਮੁੜ-ਮੁੜ ਪੁੱਛਦੇ ਸੀ ਬਾਂਹ ਤੇਰੀ ਫੜਕੇ।
ਕੋਲ ਬਹਿ ਕੇ ਪੁੱਛ ਹੁਣ ਬਿਨ੍ਹਾਂ ਦਾ ਵੀ ਹਾਲ।
ਕਰ ਹੁੰਦੀ ਮਾਪਿਆਂ ਦੀ ......................

ਚੁੱਕ ਕੇ ਕਰਜ਼ ਤੈਨੂੰ ਕਿੱਦਾ ਹੈ ਪੜ੍ਹਾਇਆ ਵੇਖ!
ਸਭ ਨਾਲੋਂ ਵੱਡਾ ਤੈਨੂੰ ਸਾਹਿਬ ਹੈ ਬਣਾਇਆ ਵੇਖ।
ਖੁਸ਼ ਰੱਖ ਇਨ੍ਹਾਂ ਨੂੰ ਜੇ ਰਹਿਣਾ ਖੁਸ਼ਹਾਲ!
ਕਰ ਹੁੰਦੀ ਮਾਪਿਆਂ ਦੀ ......................

ਖਾਇਆ ਕਰ ਰੋਟੀ ਪਹਿਲਾਂ ਇਨ੍ਹਾਂ ਨੂੰ ਖੁਆ ਕੇ।
ਮੰਗਦੇ ਜੇ ਫਲ ਉਹ ਵੀ ਦਿਆ ਕਰ ਲਿਆ ਕੇ।
ਦੇਣਗੇ ਅਸੀਸਾਂ ਤੈਨੂੰ ਦਿਲ ਵਿਚੋਂ ਭਾਲ!
ਕਰ ਹੁੰਦੀ ਮਾਪਿਆਂ ਦੀ ......................

ਮਾਪਿਆਂ ਜਿਹਾ ਨਾ ਕੋਈ ਹੋਰ ਮਿੱਠਾ ਮੇਵਾ ਬਈ।
ਮੌਕਾ ਇਹ ਸੁਨਹਿਰੀ ਕਰ ਹੱਸ ਹੱਸ ਸੇਵਾ ਬਈ।
ਘਰੇ ਤੇਰੇ ਤੀਰਥ ਕਹੇ 'ਚਰਨ' ਸੀਚੇਵਾਲ।
ਕਰ ਹੁੰਦੀ ਮਾਪਿਆਂ ਦੀ ......................



Namdhari Elibrary NamdhariElibrary@gmail.com

# ਖ਼ੁਸ਼ ਕਿਵੇਂ ਰਹੀਏ !

—ਬਚਿੰਤ ਕੌਰ

ਖ਼ੁਸ਼ ਰਹਿਣ ਵਾਸਤੇ ਸਾਨੂੰ ਕੁਝ ਖ਼ਾਸ ਗੱਲਾਂ ਵੱਲ ਧਿਆਨ ਦੇਣਾ ਬਣਦਾ ਹੈ। ਖ਼ੁਸ਼ੀ ਐਸੀ ਚੀਜ਼ ਨਹੀਂ ਜਿਸ ਨੂੰ ਅਸੀਂ ਪੈਸੇ ਨਾਲ ਖਰੀਦ ਸਕੀਏ ਜਾਂ ਕਿਸੇ ਪਾਸਿਉਂ ਉਧਾਰੀ ਲੈ ਸਕੀਏ। ਪਰ ਜ਼ਿੰਦਗੀ ਜਿਹੋ ਜਿਹੇ ਰਾਹ ਵੀ ਮਨੁੱਖ ਨੂੰ ਤੋਰੇ ਉਸ ਨੂੰ ਉਸੇ ਰਾਹ ਵਿਚੋਂ ਖ਼ੁਸ਼ੀ ਦੀ ਖੋਜ ਕਰਨ ਦੀ ਲੋੜ ਹੈ। ਖ਼ੁਸ਼ੀ ਅਸੀਂ ਆਪਣੇ ਅੰਦਰੋਂ ਹੀ ਲੱਭ ਸਕਦੇ ਹਾਂ ਜੇ ਕਹਿ ਲਈਏ ਕਿ ਆਪਣੇ ਆਪੇ 'ਵਿਚੋਂ' ਤਾਂ ਗਲਤ ਨਹੀਂ ਹੋਵੇਗਾ।

ਜਿਸ ਤਰ੍ਹਾਂ ਰੱਬ ਨੂੰ ਪਾਉਣ ਲਈ ਸਾਨੂੰ ਕਿਧਰੇ ਬਾਹਰ ਜਾਣ ਦੀ ਲੋੜ ਨਹੀਂ। ਉਹ ਸਾਡੇ ਅੰਦਰ ਹੀ ਹੈ ਪਰ ਖੋਜਣਾ ਪਵੇਗਾ। ਏਸੇ ਤਰ੍ਹਾਂ ਖ਼ੁਸ਼ੀ ਦੀ ਖੋਜ ਸਾਨੂੰ ਆਪਣੇ ਆਪ ਵਿਚੋਂ ਹੀ ਕਰਨੀ ਪਵੇਗੀ। ਉਸ ਲਈ ਸਾਨੂੰ ਜ਼ਿੰਦਗੀ ਜੀਊਣ ਦੇ ਕੁਝ ਤਰੀਕੇ ਅਪਣਾਉਣੇ ਪੈਣਗੇ।

ਦੁੱਖ-ਸੁੱਖ ਹਰ ਇਕ ਦੇ ਜੀਵਨ ਦਾ ਅਨਿੱਖੜ ਅੰਗ ਹਨ। ਨਾ ਹਮੇਸ਼ਾ ਕੋਈ ਦੁੱਖਾਂ ਵਿਚ ਹੀ ਘਿਰਿਆ ਰਹਿੰਦਾ ਹੈ ਨਾ ਹੀ ਕਿਸੇ ਕੋਲ ਐਸੀ ਕੋਈ ਗਿੱਦੜ-ਸਿੰਗੀ ਹੈ ਜਿਸ ਨਾਲ ਉਹ ਹਮੇਸ਼ਾ ਸੁਖੀ ਹੀ ਰਹੇ ...। ਜਿਨ੍ਹਾਂ ਲੋਕਾਂ ਨੂੰ ਮੈਂ ਹਮੇਸ਼ਾ ਖ਼ੁਸ਼ਹਾਲ ਦੇਖਿਆ ਹੈ ਮੈਂ ਉਨ੍ਹਾਂ ਦੇ ਜੀਵਨ ਢੰਗ ਨੂੰ ਕੁਝ-ਕੁਝ ਨੇੜੇ ਹੋ ਕੇ ਦੇਖਿਆ ਤੇ ਘੋਖਿਆ ਹੈ।

ਜਿਵੇਂ ਮੇਰੀ ਜਾਣ-ਪਛਾਣ ਵਿਚ ਬਨਵੇਂ, ਭਾਵ ਦੋ ਉਤੇ ਨੱਬੇ ਸਾਲ ਦਾ ਵਿਅਕਤੀ ਆਇਆ ਹੈ ਜਿਸ ਨੂੰ ਮੈਂ ਹਮੇਸ਼ਾ ਸੂਟਿਡ-ਬੂਟਿਡ ਅਤੇ ਮੁਸਕਰਾਉਂਦਿਆਂ ਹੋਇਆ ਹੀ ਦੇਖਿਆ ਹੈ। ਕਾਰਨ ਜਾਣਨ ਪਿਛੋਂ ਮੈਨੂੰ ਪਤਾ ਲੱਗਾ ਕਿ ਇਹ ਮਹਾਂਪੁਰਸ਼ ਮਿਲਟਰੀ ਵਿਚੋਂ ਡਾਕਟਰ ਦੇ ਅਹੁਦੇ ਤੋਂ ਸੇਵਾ-ਮੁਕਤ ਹੋਇਆ ਫੌਜੀ ਹੈ।

ਉਸ ਨੇ ਜ਼ਿੰਦਗੀ ਜੀਊਣ ਦੇ ਕੁਝ ਅਸੂਲ ਆਪਣੀ ਸਹੂਲਤ ਅਨੁਸਾਰ ਬਣਾ ਰੱਖੇ ਹਨ। ਜਿਵੇਂ ਦਿਨ ਰਾਤ ਦੇ ਚੌਵੀ ਘੰਟਿਆਂ ਵਿਚੋਂ ਘੱਟ ਤੋਂ ਘੱਟ ਸੱਤ ਜਾਂ ਅੱਠ ਘੰਟੇ ਦੀ ਨੀਂਦ ਜ਼ਰੂਰੀ ਲੈਣੀ ਹੈ। ਦੂਜਾ ਦੋ ਘੰਟੇ ਸਵੇਰ-ਸ਼ਾਮ ਦੀ ਸੈਰ ਅਤੇ ਇਕ ਘੰਟਾ ਕਸਰਤ (ਯੋਗਾ) ਲਈ ਕਢਣਾ ਹੈ। ਮੀਂਹ ਜਾਵੇ, ਨ੍ਹੇਰੀ ਜਾਵੇ, ਭਾਵੇਂ ਧੁੱਪ ਹੋਵੇ, ਛੱਤਰੀ ਲੈ ਕੇ ਹੀ ਕਿਉਂ ਨਾ ਜਾਣਾ ਪਵੇ ਘਰ ਦੇ ਨੇੜਲੇ ਬਾਗ਼-ਬਗੀਚੇ ਦੀ ਸੈਰ ਲਈ ਜ਼ਰੂਰ ਜਾਣਾ ਹੈ। ਜੇਕਰ ਕੋਈ ਮਨਭਾਉਂਦਾ ਦੋਸਤ ਮਿੱਤਰ ਨਾਲ ਹੋਵੇ ਤਾਂ ਸੋਨੇ ਉਤੇ ਸੁਹਾਗੇ ਵਾਲੀ ਗੱਲ ਹੈ ਨਹੀਂ ਤਾਂ ਇਕੱਲੇ ਹੀ ਮਨ ਵਿਚ ਸਿਮਰਨ ਕਰਿਆਂ ਜਾਂ ਕੋਈ ਗੀਤ ਗੁਣ-ਗੁਣਗੁਉਂਦਿਆਂ ਸੈਰ ਲਈ ਜ਼ਰੂਰ ਨਿਕਲਣਾ ਹੈ। ਉਥੇ ਜਾ ਕੇ ਖ਼ੁਸ਼ ਰਹਿਣ ਦੀ ਸਿੱਖਿਆ ਲੈਣੀ ਹੈ। ਰੁੱਖਾਂ ਉਤੇ ਕਲੋਲ ਕਰਦੇ ਪੰਛੀਆਂ ਦੇ ਸੰਗੀਤ ਦਾ ਰੱਜ ਕੇ ਆਨੰਦ ਮਾਣਨਾ ਹੈ ਅਤੇ ਉਨ੍ਹਾਂ ਲਈ ਰੋਜ਼ਾਨਾ ਪਾਈਆ ਅੱਧਾ ਕਿੱਲੋ ਬਾਜਰਾ ਜਾਂ ਹੋਰ ਕੋਈ ਵੀ ਅਨਾਜ ਜ਼ਰੂਰ ਲਿਜਾਉਣਾ ਹੈ। ਬਾਗ਼-ਬਗੀਚੇ ਦੇ ਸਾਰੇ ਪਿੰਦੇ ਇਉਂ ਰੋਜ਼ ਖ਼ੁਸ਼ੀ ਨਾਲ ਚਹਿ-ਚਹਾਕੇ ਉਸ ਦੀ ਝੋਲੀ ਖ਼ੁਸ਼ੀ ਨਾਲ ਭਰ ਦਿੰਦੇ ਹਨ।

ਤੀਜਾ ਅਸੂਲ ਉਸ ਨੇ ਆਪਣੀ ਜ਼ਿੰਦਗੀ ਵਿਚ ਖ਼ੁਸ਼ ਰਹਿਣ ਦਾ ਜੋ ਅਪਣਾਇਆ ਹੈ ਉਹ ਹੈ ਤਾਜ਼ਾ ਅਤੇ ਹਲਕਾ ਭੋਜਨ...। ਜ਼ਰੂਰਤ ਤੋਂ ਵੱਧ ਕਦੇ ਇਕ ਵੀ ਗਰਾਹੀ ਪੇਟ ਵਿਚ ਨਹੀਂ ਪਾਉਣੀ। ਘਰ ਵਿਚ ਪੂਰਾ ਪਰਿਵਾਰ ਹੈ ਪਰ ਉਹ ਆਪਣੀ ਨੌਕਰਾਨੀ ਤੋਂ ਆਪਣੀ ਪਸੰਦ ਦਾ ਭੋਜਨ ਬਣਵਾ ਕੇ ਹੀ ਖ਼ੁਸ਼ ਹੈ, ਜਿਵੇਂ ਨਾਸ਼ਤੇ ਵਿਚ ਦਲੀਆ, ਦੁਪਹਿਰ ਵੇਲੇ ਬਿਨਾਂ ਮਿਰਚ ਮਸਾਲੇ ਦੀ ਕੋਈ ਨਾ ਕੋਈ ਹਰੀ ਸਬਜ਼ੀ। ਤਿੰਨ ਵਜੇ ਫਲ-ਫਰੂਟ ਅਤੇ ਰਾਤ ਦਾ ਖਾਣਾ ਉਹ ਹਮੇਸ਼ਾ ਛੇ ਵਜੇ ਤੋਂ ਪਹਿਲਾਂ ਹੀ ਖਾਣਾ ਪਸੰਦ ਕਰਦਾ ਹੈ। ਜਿਸ ਵਿਚ ਕੋਈ ਵੀ ਧੋਤੀ ਹੋਈ ਬਿਨਾਂ ਮਸਾਲਿਆਂ ਤੋਂ ਦਾਲ ਅਤੇ ਇਕ ਸੁੱਕਾ ਫੁਲਕਾ ਹੁੰਦਾ ਹੈ। ਦੁਪਹਿਰ ਵੇਲੇ ਉਹ ਦਹੀਂ ਦੀ ਕਟੋਰੀ ਖਾਣੀ ਕਦੇ ਨਹੀਂ ਭੁੱਲਦਾ। ਇਉਂ ਉਸ ਦੀ ਸਿਹਤ ਅਜੇ ਤਕ ਨੌਂ-ਬਰ-ਨੌਂ ਹੈ। ਕਦੇ ਉਸ ਦਾ ਸਿਰ ਨਹੀਂ ਦੁਖਿਆ। ਸੁਖੀ ਅਤੇ ਖ਼ੁਸ਼ ਰਹਿਣ ਦਾ ਉਸ ਦਾ ਇਹ ਢੰਗ ਵੀ ਬਹੁਤ ਚੰਗਾ ਹੈ। ਚੌਥਾ ਅਸੂਲ ਉਸ ਨੇ ਖ਼ੁਸ਼ੀ ਪ੍ਰਾਪਤ ਕਰਨ ਦਾ ਜੋ ਅਪਣਾ ਰੱਖਿਆ ਹੈ ਉਹ ਹੈ ਪੂਰੇ ਬਾਰਾਂ ਘੰਟੇ ਕੰਮ ਕਰਨਾ। ਕੰਮ ਉਸ ਨੇ ਉਹੀ ਕਰਨਾ ਹੈ ਜੋ ਉਹ ਆਪਣੀ ਨੌਕਰੀ ਸਮੇਂ ਕੀਤਾ ਹੈ। ਭਾਵ ਉਹ ਡਾਕਟਰ ਸੀ ਫ਼ੌਜ ਵਿਚ, ਸੋ ਹੁਣ ਵੀ ਉਸ ਨੇ ਆਪਣੀ ਕੋਠੀ ਤੋਂ ਚਾਰ ਮੀਲ ਦੀ ਦੂਰੀ ਉਤੇ ਇਕ ਮਾਰਕਿਟ ਵਿਚ ਆਪਣਾ ਕਲਿਨਿਕ ਖੋਲ੍ਹਿਆ ਹੋਇਆ ਹੈ ਜਿਥੇ ਉਸ ਨੇ ਨੌਕਰੀ ਸਮੇਂ ਦੇ ਆਪਣੇ ਇਕ ਅਰਦਲੀ ਨੂੰ ਸਹਾਇਤਾ ਲਈ ਰੱਖਿਆ ਹੋਇਆ ਹੈ। ਜਿਸ ਨੂੰ ਉਹ ਆਪਣੀ ਪੈਨਸ਼ਨ ਵਿਚੋਂ ਤਨਖ਼ਾਹ ਵੀ ਦਿੰਦਾ ਹੈ ਤੇ ਆਪਣੇ ਆਲੇ-ਦੁਆਲੇ ਦੇ ਗਰੀਬ-ਅਮੀਰ ਸਾਰੇ ਹੀ ਮਰੀਜ਼ਾਂ ਨੂੰ ਬਿਲਕੁਲ ਮੁਫ਼ਤ ਦਵਾਈਆਂ ਵੀ ਦਿੰਦਾ ਹੈ ਅਤੇ ਉਨ੍ਹਾਂ ਦੀ ਜਿੰਨੀ ਵੀ ਹੋ ਸਕੇ ਦੇਖਭਾਲ ਵੀ ਕਰਦਾ ਹੈ। ਸਵੇਰੇ ਅੱਠ ਵਜੇ ਸਹੀ ਵਕਤ ਸਿਰ ਉਹ ਆਪਣੇ ਕਲਿਨਿਕ ਉਤੇ ਪਹੁੰਚ ਜਾਂਦਾ ਹੈ ਅਤੇ ਠੀਕ



Namdhari Elibrary NamdhariElibrary@gmail.com

ਇਕ ਵਜੇ ਖ਼ੁਦ ਗੱਡੀ ਚਲਾ ਕੇ ਘਰ ਆਉਂਦਾ ਹੈ। ਸ਼ਾਮੀ ਚਾਰ ਵਜੇ ਤਕ ਘਰ ਵਿਚ ਆਰਾਮ ਕਰਦਾ ਹੈ ਤੇ ਘਰ ਪਰਿਵਾਰ ਦੇ ਬੱਚਿਆਂ ਨਾਲ ਖੇਡ ਕੁੱਦ ਕੇ ਖ਼ੁਸ਼ ਹੁੰਦਾ ਹੈ। ਪਤਨੀ ਉਸ ਦੀ ਦਸ ਸਾਲ ਪਹਿਲਾਂ ਗੁਜ਼ਰ ਚੁੱਕੀ ਹੈ। ਸ਼ਾਮੀ ਠੀਕ ਸਮੇਂ ਫਿਰ ਉਹ ਆਪਣੇ ਕਲੀਨਿਕ ਉਤੇ ਮਰੀਜ਼ਾਂ ਦੀ ਮੁਫ਼ਤ ਸੇਵਾ ਲਈ ਹਾਜ਼ਰ ਹੋ ਜਾਂਦਾ ਹੈ ਅਤੇ ਠੀਕ ਸ਼ਾਮੀ ਛੇ ਵਜੇ ਆਪਣਾ ਕਲਿਨਿਕ ਬੰਦ ਕਰ ਦਿੰਦਾ ਹੈ। ਇਉਂ ਮੁਫ਼ਤ ਸੇਵਾ ਕਰਕੇ ਮਰੀਜ਼ਾਂ ਦੇ ਦੁੱਖ ਨੂੰ ਸੁੱਖ ਵਿਚ ਬਦਲ, ਉਹ ਆਪ ਵੀ ਖ਼ੁਸ਼ੀ ਮਹਿਸੂਸ ਕਰਦਾ ਹੈ ਅਤੇ ਬੀਮਾਰਾਂ ਦੀਆਂ ਅਸੀਸਾਂ ਨਾਲ ਆਪਣੀ ਝੋਲੀ ਭਰ ਲੈਂਦਾ ਹੈ। ਇਉਂ ਉਸ ਨੂੰ ਮਹਿਸੂਸ ਹੁੰਦਾ ਹੈ ਕਿ ਜਿਵੇਂ ਉਸ ਦੀ ਝੋਲੀ ਫੁੱਲਾਂ ਨਾਲ ਲੱਦੀ ਗਈ ਹੋਵੇ ਤੇ ਖ਼ੁਸ਼ੀ ਨਾਲ ਮਹਿਕੋ-ਮਹਿਕ ਭਰਿਆ ਘਰ ਪੁੱਜਦਾ ਹੈ। ਘਰ ਦੀ ਵੱਡੀ ਕੋਠੀ ਵਿਚ ਉਸ ਨੇ ਸਿਰਫ਼ ਆਪਣੇ ਲਈ ਇਕੋ ਕਮਰਾ ਰੱਖਿਆ ਹੋਇਆ ਹੈ। ਤੇ ਆਪਣੇ ਪਹਿਨਣ ਲਈ ਚਾਰ ਜੋੜੇ ਕੱਪੜਿਆਂ ਦੇ ਚਾਰ ਜੋੜੇ ਜੁੱਤੀਆਂ ਦੇ ਰੱਖੇ ਹੋਏ ਹਨ। ਉਹ ਆਪਣੇ ਕਮਰੇ ਵਿਚ ਵੀ ਘੱਟ ਤੋਂ ਘੱਟ ਵਸਤੂਆਂ ਰੱਖ ਕੇ ਖ਼ੁਸ਼ੀ ਮਹਿਸੂਸ ਕਰਦਾ ਹੈ। ਟੀ.ਵੀ. ਨਾਲ ਉਹ ਕੋਈ ਵਾਸਤਾ ਨਹੀਂ ਰੱਖਦਾ। ਰੇਡੀਓ ਜਿਸ ਦੇ ਵਿਚ ਟੇਪਰਿਕਾਰਡਰ ਵੀ ਹੈ ਉਹ ਉਸ ਦਾ ਸਭ ਤੋਂ ਮਹਿਬੂਬ ਦੋਸਤ ਹੈ। ਦਿਨ ਵਿਚ ਸੁਬ੍ਹਾ-ਸਵੇਰੇ ਉਹ ਖ਼ਬਰਾਂ ਸੁਣਦਾ ਹੈ। ਬਾਕੀ ਸ਼ਬਦ ਕੀਰਤਨ ਅਤੇ ਆਪਣੇ ਸਮੇਂ ਦੇ ਫ਼ਿਲਮੀ ਗੀਤ ਅਤੇ ਫੋਕ ਗੀਤ ਉਹ ਆਪਣੀ ਪਸੰਦ ਦੀਆਂ ਟੇਪਾਂ ਰਾਹੀਂ ਸੁਣ ਕੇ ਖ਼ੁਸ਼ ਹੁੰਦਾ ਰਹਿੰਦਾ ਹੈ।

ਜਿੰਮ ਉਹ ਅਜੇ ਤਕ ਵੀ ਬਿਨਾਂ ਨਾਗਾਂ ਜ਼ਰੂਰ ਜਾਂਦਾ ਹੈ। ਭਾਰ ਤਾਂ ਉਸ ਦਾ ਅਜੇ ਤਕ ਮਸਾਂ ਸਤਵੰਜਾ ਕਿੱਲੋ ਹੀ ਹੈ। ਪਿਛਲੇ ਪੰਜਾਂ ਸਾਲਾਂ ਤੋਂ ਨਾ ਕਦੇ ਵਧਿਆ ਹੈ ਨਾ ਕਦੇ ਘਟਿਆ ਹੈ। ਉਸ ਨੂੰ ਗੀਤ ਸੰਗੀਤ ਤੋਂ ਇਲਾਵਾ ਟੇਬਲ-ਟੈਨਿਸ ਖੇਡਣ ਦਾ ਸ਼ੌਕ ਹੈ। ਉਹ ਆਪਣੇ ਘਰ ਦੇ ਕੋਲ ਹੀ ਬਣੇ ਕਲਬ ਵਿਚ ਠੀਕ ਚਾਰ ਵਜੇ ਜਾ ਕੇ ਛੋਟੇ ਬੱਚਿਆਂ ਨਾਲ ਟੇਬਲ-ਟੈਨਿਸ ਤਕਰੀਬਨ ਰੋਜ਼ਾਨਾ ਹੀ ਅਧਾ-ਪੌਣ ਘੰਟਾ ਜ਼ਰੂਰ ਖੇਡਦਾ ਹੈ। ਉਸ ਨੂੰ ਜਿੰਨਾ ਆਨੰਦ ਬੱਚਿਆਂ ਨਾਲ ਖੇਡ ਕੇ ਮਿਲਦਾ ਹੈ ਸ਼ਾਇਦ ਹੀ ਵੱਡਿਆਂ ਨਾਲ ਖੇਡ ਕੇ ਮਿਲਦਾ ਹੋਵੇ। ਦਸ ਤੋਂ ਲੈ ਕੇ ਸੋਲਾਂ ਸਤਾਰਾਂ ਸਾਲਾਂ ਦੇ ਬੱਚਿਆਂ ਨਾਲ ਉਸ ਦੀ ਖ਼ੂਬ ਨਿਭਦੀ ਹੈ। ਉਨ੍ਹਾਂ ਨੂੰ ਜ਼ਿੰਦਗੀ ਜਿਊਣ ਲਈ ਜਿਥੇ ਉਹ ਗਾਇਡੈਂਸ ਦਿੰਦਾ ਹੈ ਉਥੇ ਨਾਲ-ਨਾਲ ਤੰਦਰੁਸਤ ਅਤੇ ਖ਼ੁਸ਼ ਰਹਿਣ ਦੇ ਤਰੀਕੇ ਵੀ ਸਮਝਾਉਂਦਾ ਰਹਿੰਦਾ ਹੈ। ਜੇਕਰ ਕਿਸੇ ਦੀ ਤਬੀਅਤ ਕਦੇ ਮਾੜੀ ਮੋਟੀ ਢਿੱਲੀ-ਮੱਠੀ ਹੋ ਜਾਵੇ ਉਹ ਉਸ ਦਾ ਉਦੋਂ ਤਕ ਲਗਾਤਾਰ ਮੁਫ਼ਤ ਇਲਾਜ ਕਰਦਾ ਰਹਿੰਦਾ ਹੈ ਜਿੰਨਾ ਚਿਰ ਉਹ ਠੀਕ ਨਹੀਂ ਹੋ ਜਾਂਦਾ। ਆਪਣੀ ਪੈਨਸ਼ਨ ਦੇ ਪੈਸੇ ਨੂੰ ਕਿਸੇ ਮੰਦਰ, ਗੁਰਦੁਆਰੇ ਚੜ੍ਹਾਉਣ ਦੀ ਬਜਾਇ ਉਹ ਹਰ ਮਰੀਜ਼ ਨੂੰ ਮੁਫ਼ਤ ਦਵਾਈਆਂ ਦੇ ਕੇ ਅਤੇ ਉਨ੍ਹਾਂ ਦਾ ਮੁਫ਼ਤ ਇਲਾਜ ਕਰਕੇ ਬੇਹੱਦ ਖ਼ੁਸ਼ੀ ਮਹਿਸੂਸ ਕਰਦਾ ਹੈ। ਮੁਹੱਲੇ ਦੇ ਲੋਕ ਉਸ ਨੂੰ ਛੋਟਾ 'ਰੱਬ' ਕਹਿ ਕੇ ਬੁਲਾਉਂਦੇ ਹਨ। ਦੇਖਣ ਵਿਚ ਵੀ ਉਸ ਦੀ ਪ੍ਰਸਨੈਲਟੀ ਬਹੁਤ ਦਿਲਕਸ਼ ਹੈ।

ਉਹ ਬੀਮਾਰ ਦੇ ਘਰ ਜਾ ਕੇ ਉਸ ਨੂੰ ਉਸ ਦੀ ਲੋੜ ਅਨੁਸਾਰ ਦਵਾਈ ਬੂਟੀ ਜਾਂ ਅੰਨ ਦਾਣੇ ਦੀ ਮਦਦ ਕਰਕੇ ਵੀ ਖ਼ੁਸ਼ ਹੁੰਦਾ ਹੈ। ਉਹ ਅਕਸਰ ਝੌਂਪੜੀਆਂ ਵਿਚ ਰਹਿਣ ਵਾਲੇ ਮਰੀਜ਼ਾਂ ਦੀ ਘਰ ਜਾ ਕੇ ਸੇਵਾ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦਾ ਹੈ। ਉਸ ਨੂੰ ਛੋਟੇ-ਛੋਟੇ ਗਲੀਆਂ ਮੁਹੱਲਿਆਂ ਵਿਚ ਖੇਡਦੇ ਬੱਚਿਆਂ ਨੂੰ ਦੇਖ ਕੇ ਬਹੁਤ ਖ਼ੁਸ਼ੀ ਹੁੰਦੀ ਹੈ। ਉਸ ਦੀ ਆਤਮਾ ਲੋੜਵੰਦਾ ਦੀ ਸੇਵਾ ਕਰਕੇ ਖ਼ੁਸ਼ ਰਹਿੰਦੀ ਹੈ।

ਉਹ ਘਰ ਵਿਚ ਰੱਖੇ ਕੁੱਤੇ ਮੋਤੀ ਨਾਲ ਵੀ ਬੱਚਿਆਂ ਵਾਂਗ ਪਿਆਰ ਕਰਦਾ ਹੈ। ਉਸ ਨੂੰ ਨਲ੍ਹਾਉਂਦਾ-ਧੁਲਾਉਂਦਾ ਹੈ। ਉਸ ਦਾ ਖਾਣਾ-ਦਾਣਾ ਬਾਕਾਇਦਾ ਆਪਣੇ ਹੱਥਾਂ ਨਾਲ ਦੋ ਵਕਤ ਦਿੰਦਾ ਹੈ। ਹਾਲਾਂਕਿ ਇਹ ਕੰਮ ਨੌਕਰ ਵੀ ਕਰ ਸਕਦੇ ਹਨ ਪਰ ਨਹੀਂ ਇਹ ਸੇਵਾ ਉਹ ਕਿਸੇ ਨੂੰ ਵੀ ਨਹੀਂ ਦੇਣਾ ਚਾਹੁੰਦਾ। ਉਹ ਚਾਹੁੰਦਾ ਹੈ ਜਿਸ ਤਰ੍ਹਾਂ ਕੁੱਤਾ ਆਪਣੇ ਮਾਲਕ ਦਾ ਵਫ਼ਾਦਾਰ ਹੁੰਦਾ ਹੈ ਇਉਂ ਹੀ ਬੰਦੇ ਨੂੰ ਵੀ ਇਨਸਾਨੀਅਤ ਪ੍ਰਤਿ ਆਪਣੀ ਵਫ਼ਾ ਨਿਭਾਉਣੀ ਚਾਹੀਦੀ ਹੈ।

ਅਧਿਆਤਮ ਉਸ ਦੀ ਰਗ-ਰਗ ਵਿਚ ਬਚਪਨ ਤੋਂ ਹੀ ਕੁੱਟ-ਕੁੱਟ ਕੇ ਭਰਿਆ ਹੋਇਆ ਹੈ। ਬਹੁਤ ਸਾਰੀ ਬਾਣੀ ਉਸ ਨੂੰ ਮੂੰਹ-ਜ਼ਬਾਨੀ ਯਾਦ ਹੈ। ਇਹੀ ਕਾਰਨ ਹੈ ਕਿ ਉਹ ਅਕਸਰ ਆਪਣੇ ਮੂੰਹ ਵਿਚ ਹਰ ਸਮੇਂ ਸ਼ਬਦ ਗੁਣ-ਗੁਣਾਉਂਦਾ ਰਹਿੰਦਾ ਹੈ। ਸਵੇਰੇ ਤਿੰਨ ਵਜੇ ਤੋਂ ਲੈ ਕੇ ਸਵੇਰੇ ਪੰਜ ਵਜੇ ਤਕ ਉਹ ਅਧਿਆਤਮ ਨਾਲ ਜੁੜਿਆ ਰਹਿੰਦਾ ਹੈ। ਨਾਮ ਸਿਮਰਨ ਪਛਤਾਏਗਾ ਮਨ ਰਾਮ ਸਿਮਰ ਪਛਤਾਏਗਾ...

ਸੁਖਮਨੀ ਸਾਹਿਬ, ਜਪੁਜੀ ਸਾਹਿਬ, ਰਹਿਰਾਸ, ਕੀਰਤਨ ਸੋਹਿਲਾ, ਸ਼ਬਦ ਹਜ਼ਾਰੇ, ਬਾਰਾਂ ਮ੍ਹਾਂ ਆਦਿ ਬਾਣੀਆਂ ਤਾਂ ਅੱਖਰ-ਅੱਖਰ ਉਸ ਨੂੰ ਮੂੰਹ-ਜ਼ਬਾਨੀ ਯਾਦ ਹਨ। ਇਸ ਕੰਮ ਲਈ ਵੀ ਸਵੇਰੇ ਸ਼ਾਮ ਉਸ ਨੇ ਸਮਾਂ ਆਧਰਿਤ ਕਰ ਰੱਖਿਆ ਹੈ। ਗੱਲ ਕੀ ਉਸ ਨੇ ਆਪਣੇ ਪੂਰੇ ੨੪ ਘੰਟਿਆਂ ਨੂੰ ਆਪਣੇ ਨਾਲ ਇਉਂ ਬੰਨ੍ਹ ਕੇ ਰੱਖਿਆ ਹੋਇਆ ਹੈ ਕਿ ਇਕ-ਇਕ ਮਿੰਟ ਵੀ ਉਸ ਦਾ ਉਸ ਦੇ ਸ਼ਡਿਊਲ ਅਨੁਸਾਰ ਬਤੀਤ ਹੁੰਦਾ ਹੈ।

ਗੁਰਦੁਆਰੇ, ਮੰਦਿਰ ਆਦਿ ਜਾਣਾ ਉਸ ਨੇ ਕਦੇ ਦਾ



Namdhari Elibrary NamdhariElibrary@gmail.com

ਛੱਡ ਰੱਖਿਆ ਹੈ। ਖਾਮਖਾਹ ਦੀ ਪਰੇਸ਼ਾਨੀ। ਮਿਲਣਾ ਤਾਂ ਰੱਬ ਨੇ ਆਪਣੇ ਅੰਦਰ ਹੀ ਹੈ। ਬਾਕੀ ਸਭ ਕੁਝ ਤਾਂ ਭੁਲੇਖਾ ਹੈ। ਭੁੱਲ੍ਹੇ ਨੇ ਰੱਬ ਨੂੰ ਪਾਇਆ ਆਪਣੇ ਅੰਦਰ ਖੋਜ ਕਰ ਕੇ। ਮਿਹਨਤ ਮੁਸ਼ੱਕਤ ਦੀ ਲੋੜ ਹੈ। ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ...।

ਇਉਂ ਅਸੀਂ ਆਪਣੀ ਖ਼ੁਸ਼ੀ ਕਿਸੇ ਤੋਂ ਉਧਾਰੀ ਨਹੀਂ ਲੈ ਸਕਦੇ। ਆਪਣੇ ਆਪ ਨੂੰ ਖ਼ੁਸ਼ ਰੱਖਣ ਲਈ ਅਸੀਂ ਬਾਹਰੋਂ ਕੁਝ ਨਹੀਂ ਭਾਲਣਾ ਬੱਸ ਕੁਝ ਜ਼ਿੰਦਗੀ ਜਿਊਣ ਦੇ ਅਸੂਲਾਂ ਦੀ ਪਛਾਣ ਕਰਨੀ ਹੈ ਤੇ ਪੂਰੇ ੨੪ ਘੰਟੇ ਆਪਣੇ ਆਪ ਨੂੰ ਰੁੱਝੇ ਰਖਣਾ ਹੈ। ਜਿਸ ਵਿਚ ਕੁਝ ਘੰਟੇ ਨੀਂਦ ਲਈ ਅਤਿ ਜ਼ਰੂਰੀ ਹਨ ਅਤੇ ਕੁਝ ਮਨੋਰੰਜਨ ਲਈ।

ਇਉਂ ਮੈਂ ਦੇਖਦੀ ਹਾਂ ਉਸ ਬਨਵੇਂ ਵਰ੍ਹਿਆਂ ਦੇ ਸੀਨੀਅਰ ਸੀਟੀਜ਼ਨ ਨੇ ਆਪਣੇ ਆਪ ਨੂੰ ਤੰਦਰੁਸਤ ਅਤੇ ਚੁਸਤ-ਫੁਰਤ ਰੱਖਦਿਆਂ ਹੋਇਆਂ ਸਮਾਜ ਸੇਵਾ ਵਿਚ ਲਗਾ ਰੱਖਿਆ ਹੈ। ਜਿਸ ਨਾਲ ਉਸ ਦਾ ਮਨ ਹਮੇਸ਼ਾ ਖ਼ੁਸ਼ ਰਹਿੰਦਾ ਹੈ ਤੇ ਤਨ, ਭਾਵ ਸਿਹਤ ਵੀ ਹਾਲੇ ਤਕ ਨੌ-ਬਰ-ਨੌ ਹੈ।

ਸਮੇਂ ਸਿਰ ਜਾਗਣਾ, ਸਮੇਂ ਸਿਰ ਸਉਣਾ, ਤਾਜ਼ਾ ਭੋਜਨ ਕਰਨਾ ਤੇ ਜ਼ਰੂਰਤ ਤੋਂ ਘੱਟ ਖਾਣਾ। ਕਸਰਤ ਲਈ ਸਮਾਂ ਕੱਢਣਾ ਆਪਣੀ ਹੌਬੀ ਅਨੁਸਾਰ ਖੇਡਣਾ, ਸੰਗੀਤ ਸੁਣਨਾ, ਪਾਠ-ਪੂਜਾ ਨੂੰ ਸਮਾਂ ਦੇਣਾ, ਆਪਣੇ ਆਪੇ ਦਾ ਸਹੀ ਢੰਗ ਨਾਲ ਧਿਆਨ ਰੱਖਣਾ। ਸੁਥਰੇ ਅਤੇ ਸਾਫ ਪਹਿਰਾਵੇ ਦਾ ਧਿਆਨ ਰੱਖਣਾ। ਬੱਚਿਆਂ ਨਾਲ ਜਾਂ ਆਪਣੇ ਐਸੇ ਸੰਗੀ ਸਾਥੀ ਨਾਲ ਕੁਝ ਸਮਾਂ ਬਿਤਾਉਣਾ ਜਿਸ ਦੇ ਖ਼ਿਆਲ ਸਾਡੇ ਨਾਲ ਮੇਲ ਖਾਂਦੇ ਹੋਣ ਜ਼ਰੂਰੀ ਹੈ। ਦੁੱਖ-ਸੁੱਖ ਨੂੰ ਬਰਾਬਰ ਮੰਨਣਾ। ਨਾ ਹਮੇਸ਼ਾ ਸੁੱਖ ਸਾਡੇ ਨਾਲ ਰਹਿ ਸਕਦਾ ਹੈ। ਨਾ ਹੀ ਦੁੱਖ ਕਦੇ ਸਾਡੀ ਹਮੇਸ਼ਾ ਲਈ ਦਹਿਲੀਜ਼ ਮਲ ਕੇ ਬੈਠ ਸਕਦਾ ਹੈ। ਇਹ ਸਭ ਕੁਝ ਦਿਨ ਰਾਤ ਵਾਂਗ ਹੈ ਨ੍ਹੇਰੇ ਪਿੱਛੋਂ ਚਾਨਣ ਹੋਣਾ ਲਾਜ਼ਮੀ ਹੈ।

ਹੋ ਸਕੇ ਤਾਂ ਸਾਨੂੰ ਜੋ ਕੁਝ ਪ੍ਰਾਪਤ ਹੈ। ਉਸ ਨੂੰ ਕਾਫ਼ੀ ਤੋਂ ਜ਼ਿਆਦਾ ਸਮਝੀਏ। ਤੇ ਲੋੜਮੰਦਾਂ ਨਾਲ ਵੰਡ ਕੇ ਵਰਤੀਏ। ਬਾਕੀ ਸਭ ਦੀ ਆਪਣੀ-ਆਪਣੀ ਸੋਚ ਹੈ। ਆਪਣਾ-ਆਪਣਾ ਢੰਗ ਹੈ ਜ਼ਿੰਦਗੀ ਜਿਊਣ ਦਾ ...। ਪਰ ਉਪਰੋਕਤ ਪੰਜ ਸੱਤ ਨੁਕਤਿਆਂ ਉਤੇ ਚੱਲ ਕੇ ਅਸੀਂ ਜੀਵਨ ਸਫ਼ਰ ਨੂੰ ਸੁਖਾਵਾਂ ਜ਼ਰੂਰ ਬਣਾ ਸਕਦੇ ਹਾਂ।

ਕਿਸੇ ਸ਼ਾਇਰ ਨੇ ਬਹੁਤ ਸਹੀ ਕਿਹਾ ਹੈ:
ਜੀਨਾ ਹੈ ਜਗ ਜਹਾਨ ਮੇ ਤੋਂ ਮੁਸਕਰਾਈਏ
ਦਿਲ ਮੇਂ ਜੋ ਦਰਦ ਹੈ ਜ਼ਬਾਂ ਪਰ ਨਾ ਲਾਈਏ...।

## ਗ਼ਜ਼ਲ-ਚਿਤਰ : ਸੁਰਿੰਦਰ ਸੋਹਲ

(ਸ਼ਾਇਰ ਸੁਰਿੰਦਰ ਸੋਹਲ ਦਾ ਇਹ ਗ਼ਜ਼ਲ ਚਿਤਰ ਮੇਰੇ ਘਰ ਜਲੰਧਰ ਆਉਣ ਤੇ ਭਰੀ ਮਹਿਫਲ ਵਿੱਚ ਪੜ੍ਹ ਕੇ ਸੁਣਾਇਆ ਅਤੇ ਭੇਟ ਕੀਤਾ ਗਿਆ)

ਗ਼ਜ਼ਲਾਂ ਵਾਲਾ ਸੁਰਿੰਦਰ ਸੋਹਲ।
ਸ਼ਾਇਰ ਹੈ ਇੱਕ ਨੰਬਰ ਸੋਹਲ।
ਇੱਕ ਕਲਾ ਦੀ ਸੋਹਲ ਮੂਰਤ,
ਇੱਕ ਕਲਾ ਦਾ ਮੰਦਰ ਸੋਹਲ।
ਇੱਕ ਦਿਨ ਗਾਉਂਦੀ ਹਵਾ ਸੁਣੀ ਮੈਂ,
ਜਲ, ਥਲ, ਧਰਤੀ, ਅੰਬਰ ਸੋਹਲ।
ਸ਼ਿਅਰ ਕਹੇ ਜਿਸ ਡੇਕਾਂ ਉੱਤੇ,
ਸੁੰਦਰ-ਸੁੰਦਰ-ਸੁੰਦਰ ਸੋਹਲ।
ਜੰਗ ਦਾ ਕਿੱਧਰੇ ਸਾਇਰਨ ਵੱਜੇ,
ਰੋਂਦਾ ਵੜ੍ਹ-ਵੜ੍ਹ ਅੰਦਰ ਸੋਹਲ।
ਜੇ ਥੋੜ੍ਹੀ ਜਿਹੀ ਗਰਮੀ ਲੱਗੇ,
ਉੱਬਲੇ ਵਾਂਗ ਸਮੁੰਦਰ ਸੋਹਲ।
ਕਿਤੇ ਘੁੱਗੀ ਦਾ ਹੁੰਦਾ ਹੋਵੇ,
ਵਿੰਹਦਾ ਜਾਏ ਸੁਅੰਬਰ ਸੋਹਲ।
ਬਾਰਾਂ ਸਾਲਾਂ ਪਿੱਛੋਂ ਆਇਆ,
ਮੇਰਾ ਯਾਰ ਸੁਰਿੰਦਰ ਸੋਹਲ।
ਘਿਓ ਦੇ ਦੀਪ ਜਗਾਵੋ ਮਿਤੱਰੋ,
ਆਇਆ ਸ਼ਹਿਰ ਜਲੰਧਰ ਸੋਹਲ।
'ਚਰਨ' ਸ਼ਾਇਰ ਨੂੰ ਲਗਦਾ ਹੈ ਇਹ,
ਗ਼ਜ਼ਲਾਂ ਦਾ ਪੈਗੰਬਰ ਸੋਹਲ।

*ਵੱਲੋਂ—ਚਰਨ ਸੀਚੇਵਾਲਵੀ*

### ਦਇਆ

ਗਿਆਨ ਨੂੰ ਭੋਗ ਬਣਾਓ ਅਤੇ ਦਇਆ ਨੂੰ ਭੰਡਾਰੀ। ਗਿਆਨ ਅਤੇ ਦਇਆ ਪ੍ਰਗਿਆ ਅਤੇ ਕਰੁਣਾ ਦੇ ਦੋ ਖੰਭ ਹਨ। ਜਿਸਨੇ ਦੋਵੇਂ ਸਾਧ ਲਏ, ਉਹ ਪ੍ਰਮਾਤਮਾ ਦੇ ਅਕਾਸ਼ ਵਿਚ ਉੱਡਣ ਲੱਗਾ। ਅੰਦਰ ਗਿਆਨ, ਬਾਹਰ ਦਇਆ। ਕਿਉਂਕਿ ਖਤਰਾ ਹੈ ਕਿ ਅੰਦਰ ਜੇਕਰ ਇੱਕਲਾ ਗਿਆਨ ਹੋਵੇ ਅਤੇ ਬਾਹਰ ਦਇਆ ਨਾ ਹੋਵੇ ਤਾਂ ਤੁਸੀਂ ਅਧੂਰੇ ਰਹਿ ਜਾਵੋਗੇ। ਇਕ ਖੰਭ ਨਾਲ ਕਦੇ ਕੋਈ ਉਡਿਆ ਹੈ ? ਜੇਕਰ ਬਾਹਰ ਦਇਆ ਹੈ ਅਤੇ ਅੰਦਰ ਗਿਆਨ ਨਹੀਂ ਤਾਂ ਤੁਸੀਂ ਅਧੂਰੇ ਰਹਿ ਜਾਵੋਗੇ। ਇਕ ਪੈਰ ਨਾਲ ਕਦੇ ਕੋਈ ਤੁਰਿਆ ਹੈ ?

—ਰਜਨੀਸ਼ ਓਸ਼ੋ



Namdhari Elibrary NamdhariElibrary@gmail.com

# ਇਕੱਲੇ ਰਹਿ ਜਾਣ ਦਾ ਦੁੱਖ

—ਭੁਪਿੰਦਰ ਉਸਤਾਦ

ਪਿਆਰੇ ਪੁਤਰੋ ਬਹੁਤ ਬਹੁਤ ਅਸ਼ੀਰਵਾਦ।

ਮੈਂ ਬਹੁਤ ਦੇਰ ਬਾਅਦ ਤੁਹਾਨੂੰ ਖਤ ਲਿਖਣ ਲੱਗਾ ਹਾਂ ਕਿਉਂਕਿ ਤੁਸੀਂ ਐਨੇ ਰੁੱਝ ਗਏ ਹੋ ਕਿ ਟੈਲੀਫੋਨ ਉਤੇ ਗੱਲ ਕਰਨ ਦਾ ਤਾਂ ਸਮਾਂ ਹੀ ਤੁਹਾਡੇ ਕੋਲ ਨਹੀਂ ਰਿਹਾ। ਕਈ ਦਿਨ ਲੰਘ ਗਏ ਹਨ ਸੋਚਾਂ ਸੋਚਦੇ ਨੂੰ ਤੇ ਹੁਣ ਕਈ ਦਿਨਾਂ ਤੋਂ ਹੌਲੀ ਹੌਲੀ ਹਰਫ ਇਕੱਠੇ ਕਰ ਰਿਹਾ ਹਾਂ ਕਾਗਜ਼ ਉਤੇ। ਦਿਲੋਂ ਚਾਹੁੰਦਾ ਹਾਂ ਕਿ ਤੁਸੀਂ ਜਿਥੇ ਵੀ ਹੋਵੋ, ਤੰਦਰੁਸਤ ਤੇ ਰਾਜੀ ਖੁਸ਼ੀ ਹੀ ਹੋਵੋ।



ਜਦੋਂ ਤੁਸੀਂ ਛੋਟੇ ਛੋਟੇ ਸੀ ਤਾਂ ਦਿਲ ਵਿਚ ਖਾਹਸ਼ ਸੀ ਕਿ ਤੁਹਾਨੂੰ ਪੜ੍ਹਾ ਲਿਖਾ ਕੇ ਚੰਗੀਆਂ ਨੌਕਰੀਆਂ ਉੱਤੇ ਲੱਗਣ ਜੋਗੇ ਕਰ ਦਿਆਂ ਤੇ ਫਿਰ ਤੁਹਾਡੇ ਵਿਆਹ ਕਰ ਕੇ ਜਦੋਂ ਮੈਂ ਰਿਟਾਇਰ ਹੋ ਜਾਵਾਂ ਤਾਂ ਤੁਹਾਡੇ ਬੱਚਿਆਂ ਨਾਲ ਖੇਡਿਆ ਕਰਾਂਗਾ।

ਪ੍ਰਮਾਤਮਾ ਨੇ ਮੇਹਰ ਕੀਤੀ, ਤੁਸੀਂ ਪੜ੍ਹ ਲਿਖ ਗਏ ਤੇ ਚੰਗੀਆਂ ਨੌਕਰੀਆਂ ਵੀ ਤੁਹਾਨੂੰ ਮਿਲ ਗਈਆਂ। ਪਰ ਤੁਹਾਡਾ ਸਾਰਿਆਂ ਦਾ ਝੁਕਾਅ ਪ੍ਰਦੇਸਾਂ ਵਲ ਨੂੰ ਹੋ ਗਿਆ। ਫਿਰ ਹੌਲੀ-ਹੌਲੀ ਤੁਸੀਂ ਕਨੇਡਾ, ਅਮਰੀਕਾ, ਇੰਗਲੈਂਡ ਤੇ ਆਸਟ੍ਰੇਲੀਆ ਨੂੰ ਉਡਾਰੀਆਂ ਮਾਰ ਗਏ। ਸਾਰੀ ਦੁਨੀਆ ਤੁਸੀਂ ਮਲ ਲਈ ਪਰ ਅਸੀਂ ਚੌਹ ਪੁੱਤਾਂ ਦੇ ਮਾਪੇ, ਇਥੇ ਰਹਿ ਗਏ ਇਕੱਲੇ ਮੂੰਹ ਚੱਕ ਕੇ ਤੁਹਾਡੀਆਂ ਚਿੱਠੀਆਂ ਉਡੀਕਣ ਜੋਗੇ। ਤੁਸੀਂ ਆਪਣੀ ਆਪਣੀ ਮਰਜ਼ੀ ਨਾਲ ਵਿਆਹ ਵੀ ਕਰਵਾ ਲਏ ਅਤੇ ਤੁਹਾਡੇ ਬੱਚੇ ਵੀ ਹੋ ਗਏ। ਪਤਾ ਨਹੀਂ ਕੀ ਮਜਬੂਰੀਆਂ ਸਨ, ਸਾਨੂੰ ਕੋਈ ਵੀ ਖੁਸ਼ੀ ਦੇਖਣੀ ਤੇ ਮਾਨਣੀ ਤੁਹਾਡੇ ਨਾਲ ਨਸੀਬ ਨਹੀਂ ਹੋਈ।

ਪੁੱਤਰੋ ਜਦੋਂ ਤੁਸੀਂ ਛੋਟੇ ਛੋਟੇ ਸੀ ਤਾਂ ਲੋਕ ਸਾਨੂੰ ਸੁਣਾ ਸੁਣਾ ਕੇ ਕਹਿੰਦੇ ਹੁੰਦੇ ਸਨ ਕਿ ਸ਼ਰਮਾ ਜੀ ਤੁਹਾਡੇ ਚਾਰ ਪੁੱਤਰ ਹਨ, ਹੁਣ ਤੁਹਾਨੂੰ ਕੋਈ ਫਿਕਰ ਕਰਨ ਦੀ ਲੋੜ ਨਹੀਂ। ਜਦੋਂ ਰਿਟਾਇਰ ਹੋਵੋਗੇ ਤਾਂ ਪੋਤੇ ਪੋਤੀਆਂ ਤੁਹਾਡੀ ਸੇਵਾ ਲਈ ਹੋਣਗੇ ਤੇ ਨੂੰਹਾਂ ਤੁਹਾਨੂੰ ਤਰ੍ਹਾਂ ਤਰ੍ਹਾਂ ਦੇ ਭੋਜਨ ਬਣਾ ਕੇ ਪਰੋਸਿਆ ਕਰਨਗੀਆਂ। ਪਰ ਕਿਸੇ ਨੇ ਸੱਚ ਹੀ ਕਿਹਾ ਹੈ ਕਿ ਆਦਮੀ ਸੋਚਦਾ ਤਾਂ ਬਹੁਤ ਕੁਝ ਹੈ ਪਰ ਹੁੰਦਾ ਉਹੀ ਹੈ ਜੋ ਪ੍ਰਮਾਤਮਾ ਨੇ ਪਹਿਲਾ ਹੀ ਲਿਖਿਆ ਹੁੰਦਾ ਹੈ।

ਪੁੱਤਰੋ ਜਦੋਂ ਤੱਕ ਤੁਹਾਡੀ ਮਾਂ ਦਾ ਸਾਥ ਰਿਹਾ, ਉਨ੍ਹਾਂ ਚਿਰ ਤਾਂ ਜ਼ਿੰਦਗੀ ਰਵਾਂ ਰਵੀਂ ਚਲਦੀ ਰਹੀ। ਤੁਹਾਡੀ ਮਾਂ ਦੇ ਜ਼ਰੀਏ ਫੋਨ ਆਉਂਦੇ ਰਹੇ ਤੇ ਜਾਂਦੇ ਰਹੇ। ਤੁਹਾਡੀ ਮੌਜੂਦਗੀ ਦਾ ਅਹਿਸਾਸ ਹੁੰਦਾ ਰਹਿੰਦਾ ਸੀ ਪਰ ਜਦੋਂ ਦੀ ਤੁਹਾਡੀ ਮਾਤਾ ਗੁਜ਼ਰੀ ਹੈ, ਤੁਹਾਨੂੰ ਵੀ ਸ਼ਾਇਦ ਜ਼ਿਆਦਾ ਰੁਝੇਵਿਆਂ ਨੇ ਜਕੜ ਲਿਆ ਹੈ ਜਿਸ ਕਰਕੇ ਤੁਹਾਡਾ ਫੋਨ ਵੀ ਹੁਣ ਕਿਤੇ ਸਾਲ ਛਮਾਹੀ ਮਹੀਨੀ ਹੀ ਆਉਂਦਾ ਹੈ। ਜਾਂ ਸ਼ਾਇਦ ਇਸ ਗਲੋਂ ਡਰਦੇ ਹੋਵੋ ਕਿ ਬਜ਼ੁਰਗ ਕਿਤੇ ਪੈਸੇ ਹੀ ਨਾ ਮੰਗ ਲਵੇ। ਪੁੱਤਰੋ ਮੇਰੇ ਜੋਗੀ ਤਾਂ ਪੈਨਸ਼ਨ ਹੀ ਬਹੁਤ ਹੈ। ਉਸ ਵਿਚੋਂ ਵੀ ਦੋ ਚਾਰ ਸੌ ਬੱਚ ਹੀ ਜਾਂਦੇ ਹਨ, ਉਹ ਮੈਂ ਤੁਹਾਡੇ ਸਾਂਝੇ ਖਾਤੇ ਵਿਚ ਜਮਾਂ ਕਰਵਾ ਦਿੰਦਾ ਹਾਂ। ਕੀ ਪਤਾ ਕਦੋਂ ਉਪਰ ਵਾਲੇ ਦਾ ਬੁਲਾਵਾ ਆ ਜਾਏ। ਜੋ ਸੁੱਖ ਦੀ ਲੰਘ ਗਈ ਉਸ ਲਈ ਪ੍ਰਮਾਤਮਾ ਦਾ ਅਤਿ ਸ਼ੁਕਰ ਗੁਜ਼ਾਰ ਹਾਂ।

ਪਰ ਕਦੀ ਕਦੀ ਸੋਚਦਾ ਹਾਂ ਕਿ ਕਾਸ਼ ਰੱਬ ਨੇ ਇਕ ਧੀ ਦਿੱਤੀ ਹੁੰਦੀ, ਭਾਵੇਂ ਉਹ ਕਿਤੇ ਵੀ ਰਹਿੰਦੀ, ਮੇਰਾ ਦਿਲ ਕਹਿੰਦਾ ਹੈ, ਤੁਹਾਡੇ ਚਾਰਾਂ ਨਾਲੋਂ ਉਹ ਮੈਨੂੰ ਜ਼ਿਆਦਾ ਯਾਦ ਰੱਖਦੀ। ਲੋਕ ਪੁੱਤ ਲੈਣ ਲਈ ਪਤਾ ਨਹੀਂ ਕੀ ਕੀ ਕਰਦੇ ਹਨ, ਪਰ ਧੀ ਕੋਈ ਨਹੀਂ ਮੰਗਦਾ। ਬੇਟੀ ਨਾ ਹੋਣ ਦਾ ਅਹਿਸਾਸ ਉਦੋਂ ਹੁੰਦਾ ਹੈ ਜਦੋਂ ਪੁੱਤਰ, ਮਾਂ ਬਾਪ ਨੂੰ ਪੁੱਛਦੇ ਨਹੀਂ ਕਿ ਤੁਸੀਂ ਕਿਸ ਹਾਲ 'ਚ ਹੋ? ਖੈਰ! ਰੱਬ ਤੁਹਾਨੂੰ ਸੁਖੀ ਰਖੇ ਅਤੇ ਇਕੱਲੇ ਰਹਿ ਜਾਣ ਦੇ ਦੁੱਖ ਤੋਂ ਬਚਾਏ। ਮੈਂ ਤਾਂ ਇਹੀ ਅਸੀਸ ਦੇ ਸਕਦਾ ਹਾਂ।

ਬੀ ਜੀ ੯੧੯ ਗੋਬਿੰਦਗੜ੍ਹ
ਜਲੰਧਰ ੧੪੪੦੦੧
ਮੋਬ-੯੮੭੬੨-੦੮੫੪੨

## ਆਨੰਦ

ਹਰ ਵੇਲੇ ਆਨੰਦ ਰਿਹਾ ਕਰ, ਹਰ ਵੇਲੇ ਆਨੰਦ।
ਪਹੁ ਫੁਟਦੀ ਤੋਂ ਖਾਓ ਪੀਏ ਤਕ, ਲੜ ਜੀਵਨ ਸੰਗ੍ਰਾਮ।
ਅੱਖ ਖੁਲ੍ਹੇ ਤਦ ਸਜਰੇ ਰਣ ਵਿਚ, ਵਧ ਵਧ ਪਾ ਦੇ ਸ਼ਾਮ।
ਦੁੱਖਾਂ ਸੁੱਖਾਂ ਦੀ ਮੰਜ਼ਲ ਮੁਕਾਂਦਾ, ਖੇੜਾ ਕਰੀਂ ਨਾ ਬੰਦ।
ਹਰ ਵੇਲੇ ਆਨੰਦ ਰਿਹਾ ਕਰ, ਹਰ ਵੇਲੇ ਆਨੰਦ।

—ਧਨੀ ਰਾਮ ਚਾਤ੍ਰਿਕ



Namdhari Elibrary NamdhariElibrary@gmail.com

## ਹਰਫਾਂ ਦੀ ਸੰਵੇਦਨਾ

ਸੋਲਾਂ ਪੁਸਤਕਾਂ ਪੰਜਾਬੀ ਸਾਹਿਤ ਜਗਤ ਦੀ ਝੋਲੀ ਪਾਉਣ ਵਾਲੇ ਪ੍ਰਪੱਕ ਗ਼ਜ਼ਲਕਾਰ ਸਿਰੀ ਰਾਮ ਅਰਸ਼ ਦਾ ਤਾਜ਼ਾ ਗ਼ਜ਼ਲ-ਸੰਗ੍ਰਹਿ ਹੈ "ਹਰਫਾਂ ਦੀ ਸੰਵੇਦਨਾ" ਜਿਸ ਵਿਚ ੬੯ ਮੁਲਵਾਨ ਗ਼ਜ਼ਲਾਂ ਹਨ। ਅਰਸ਼ ਸਾਹਿਬ ਵਿਚਾਰਾਂ ਦੇ ਪਖੋਂ ਵੀ ਅਤੇ ਤਕਨੀਕ ਦੇ ਪਖੋਂ ਵੀ ਇਕ ਉਸਤਾਦ ਗ਼ਜ਼ਲਗੋ ਹਨ। ਇਹ ਗੱਲ 'ਹਰਫਾਂ ਦੀ ਸੰਵੇਦਨਾ' ਵਿਚ ਵੱਖ-ਵੱਖ ਬਹਿਰਾਂ ਵਿਚ ਲਿਖੀਆਂ ਗ਼ਜ਼ਲਾਂ ਵਿਚੋਂ ਵੀ ਮੁੜ ਪ੍ਰਤੱਖ ਹੁੰਦੀ ਹੈ। ਅਸੀਂ ਕੋਈ ਗ਼ਜ਼ਲ ਤਕਨੀਕ ਦੇ ਮਾਹਰ ਨਹੀਂ ਹਾਂ ਪਰ ਚੰਗੀ ਮਾੜੀ ਰਚਨਾ 'ਚੋਂ ਆਉਂਦੇ ਅਨੰਦ ਦੇ ਫਰਕ ਨੂੰ ਮਹਿਸੂਸ ਕਰਦੇ ਹਾਂ। ਅਰਸ਼ ਸਾਹਿਬ ਦੀਆਂ ਗ਼ਜ਼ਲਾਂ ਵਿਚ ਫਲਸਫਾ ਵੀ ਹੈ ਸੰਵੇਦਨਾ ਵੀ ਹੈ ਨਜ਼ਾਕਤ ਵੀ ਹੈ ਅਤੇ ਤਲਵਾਰ ਦੀ ਧਾਰ ਵੀ ਹੈ। ਅੱਖਾਂ ਮੀਟ ਕੇ ਕੋਈ ਵੀ ਪੰਨਾ ਖੋਲ੍ਹ ਲਵੋ ਤੁਹਾਡੀਆਂ ਅੱਖਾਂ ਨਾਲ ਹੀ ਖੁੱਲ੍ਹ ਜਾਣਗੀਆਂ, ਕੁਝ ਵੰਨਗੀਆਂ-

✦ "ਖੇਤਾਂ 'ਚ ਹੋ ਰਿਹਾ ਹੈ ਕਬਜ਼ਾ ਵਪਾਰੀਆਂ ਦਾ
ਪਿੰਡਾਂ 'ਚ ਦੈਂਤ ਭਟਕੇ ਘਾਤਕ ਬਿਮਾਰੀਆਂ ਦਾ

✦ ਸਿਖਰ ਦੁਪਹਿਰ ਰਿਹਾ ਜੋ ਸੁੱਤਾ ਮਹਿੰਗੇ ਵੇਚ ਕੇ ਘੋੜੇ।
ਹੁਣ ਰੋਂਦਾ ਹੈ ਸ਼ਾਲਾ! ਕੋਈ ਜੋਬਨ ਦੀ ਰੁੱਤ ਮੋੜੇ



✦ ਕੁੜੱਤਣ ਵਿਚ ਉਹ ਮਿਸਰੀ ਘੋਲਦਾ ਹੈ।
ਮਹਾਂਮਾਨਵ ਜਦੋਂ ਵੀ ਬੋਲਦਾ ਹੈ

✦ ਮਿਰਜ਼ੇ ਦੇ ਵਾਂਗ ਪਿਆਰ ਦੀ ਆਭਾ ਨ ਬਣ ਸਕੇ
ਹੋਣੀ ਨੇ ਜੰਡ ਹੇਠ ਉਂਝ ਕਈਆਂ ਨੂੰ ਮਾਰਿਆ।

✦ ਉਸਦੇ ਹੀ ਨਾਮ ਤੇ ਬਣੇ ਥਾਂ ਥਾਂ ਭਵਨ ਨਵੇਂ
ਜਿਸਨੇ ਬਗੈਰ ਛੱਤ ਦੇ ਜੀਵਨ ਗੁਜ਼ਾਰਿਆ।

✦ ਮਿਲ ਗਿਆ ਵੀਜ਼ਾ ਜਦੋਂ ਮੈਨੂੰ ਸਮੁੰਦਰ ਪਾਰ ਦਾ
ਫਿਰ ਮੈਂ ਰਾਂਝੇ ਵਾਂਗ ਹੀਰੇ, ਕਿਉਂ ਫਿਰਾਂ ਵੱਗ ਚਾਰਦਾ

ਪੁਸਤਕ ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ, ਲੁਧਿਆਣਾ ਨੇ ਛਾਪੀ ਹੈ ਅਤੇ ਸਮਰਪਿਤ ਹੈ ਉਹਨਾਂ ਅਣਗਿਣਤ ਲੋਕਾਂ ਨੂੰ ਜਿਹਨਾਂ ਨੂੰ ਹੱਡ-ਭੰਨਵੀਂ ਮਿਹਨਤ ਕਰਨ ਦੇ ਬਾਵਜੂਦ ਢਿੱਡ ਭਰਵੀਂ ਰੋਟੀ ਨਸੀਬ ਨਹੀਂ ਹੁੰਦੀ।

---

## ਜਿਤੁ ਜੰਮਹਿ ਰਾਜਾਨ

ਸ. ਕੰਵਲਜੀਤ ਸਿੰਘ ਸੂਰੀ, ਪੰਜਾਬੀ ਨਾਵਲ ਦੇ ਪਿਤਾਮਾ ਸ. ਨਾਨਕ ਸਿੰਘ ਜੀ ਦੇ ਸਪੁੱਤਰ ਹਨ। ਸਿਖਿਆ ਵਿਭਾਗ ਪੰਜਾਬ ਵਿਚੋਂ ਇਕ ਵੱਡੇ ਅਫਸਰ ਵਜੋਂ ਰਿਟਾਇਰ ਹੋ ਚੁੱਕੇ ਹਨ। ਸੰਗੀਤ ਗਾਇਣ ਅਤੇ ਵਾਦਨ ਵੀ ਇਹਨਾਂ ਦਾ ਸ਼ੌਕ ਰਿਹਾ ਹੈ। ਬੰਸਰੀ ਵਾਦਨ, ਕੀਰਤਨ ਅਤੇ ਗਜ਼ਲ ਗਾਇਣ ਵਿਸ਼ੇਸ਼ ਕਰਕੇ ਸਹਿਗਲ ਦੀਆਂ ਗਾਈਆਂ ਗ਼ਜ਼ਲਾਂ ਅਤੇ ਗੀਤਾਂ ਨੂੰ ਗਾਉਣ ਦੀ ਵੀ ਮੁਹਾਰਤ ਹੈ। ਜਲੰਧਰ ਦੇ ਸਮਾਜਕ ਸਾਹਿਤਕ ਖੇਤਰ ਵਿਚ ਸ. ਕੰਵਲਜੀਤ ਸਿੰਘ ਇਕ ਸਤਿਕਾਰਿਆ ਨਾਮ ਹੈ। ਇਸਦੇ ਨਾਲ ਨਾਲ ਇਹ ਖੁਸ਼ੀ ਦੀ ਗੱਲ ਹੈ ਕਿ ਆਪ ਇਕ ਸਫਲ ਲੇਖਕ ਵੀ ਹਨ। 'ਜਿਤੁ ਜੰਮਹਿ ਰਾਜਾਨ' ਉਹਨਾਂ ਦਾ ਨਾਵਲ ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ਨੇ ਛਾਪਿਆ ਹੈ ਪੁਸਤਕ ਦੇ ਟਾਈਟਲ ਤੇ ਇਕ ਤਾਂ ਲਿਖਿਆ ਹੈ "ਰੌਂਗਟੇ ਖੜ੍ਹੇ ਕਰ ਦੇਣ ਵਾਲਾ ਸਨਸਨੀ ਖੇਜ਼ ਨਾਵਲ" ਅਤੇ ਦੂਜੇ ਪਾਸੇ ਲਿਖਿਆ ਹੈ, "ਅਪਰਾਧ ਜਗਤ ਨਾਲ ਟੱਕਰ ਲੈਣ ਵਾਲੀ ਇਕ ਦਲੇਰ ਪੁਲਿਸ ਕਪਤਾਨ ਔਰਤ ਦੀ ਰੌਚਕ ਕਹਾਣੀ" ਇਹਨਾਂ ਫਿਕਰਿਆਂ ਵਿਚ ਨਾਵਲ ਦਾ ਸਾਰ ਆ ਜਾਂਦਾ ਹੈ। ਨਾਵਲ ਦੀ ਕਹਾਣੀ ਦਿਲਚਸਪ ਮੋੜ ਕਟਦੀ ਹੈ ਅਤੇ ਜਿਵੇਂ ਇਸ ਦੀਆਂ ਭੂਮਿਕਾਵਾਂ ਵਿਚ ਨਾਵਲਕਾਰ ਗੁਰਦਿਆਲ ਸਿੰਘ ਅਤੇ ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ ਹੈ ਇਸ ਦਿਲਚਸਪ ਨਾਵਲ ਵਿਚੋਂ ਸ. ਨਾਨਕ ਸਿੰਘ ਦੀ ਲੇਖਣੀ ਦੀ ਖੁਸ਼ਬੋ ਆਉਂਦੀ ਹੈ। ਬਹੁਤ ਸੁੰਦਰ ਪਿਆਰੀ ਦਿਲਚਸਪ ਭਾਸ਼ਾ ਵਿਚ ਇਸ ਨੂੰ ਲਿਖਿਆ ਗਿਆ ਹੈ ਅਤੇ ਨਾਰੀ ਜਾਤੀ ਦੀ ਤ੍ਰਾਸਦੀ ਅਤੇ ਹਿੰਮਤ ਨੂੰ ਵਧੀਆ ਕਹਾਣੀ ਵਿਚ ਗੁੰਦਿਆ ਗਿਆ ਹੈ। ਅਸੀਂ ਸੂਰੀ ਸਾਹਿਬ ਨੂੰ ਇਹ ਨਾਵਲ ਲਿਖਣ ਤੇ ਵਧਾਈ ਵੀ ਦਿੰਦੇ ਹਾਂ ਅਤੇ ਧੰਨਵਾਦ ਵੀ ਕਰਦੇ ਹਾਂ। ਨਾਵਲ ਨੂੰ ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ਨੇ ਛਾਪਿਆ ਹੈ ਅਤੇ ਮਿਲਣ ਦਾ ਪਤਾ ਨਿਊ ਬੁੱਕ ਕੰਪਨੀ ਜਲੰਧਰ ਵੀ ਹੈ।



*—ਜਗਦੀਸ਼ ਸਿੰਘ ਵਰਿਆਮ*



Namdhari Elibrary NamdhariElibrary@gmail.com

## "ਗੁਰਮੇਲ ਮਡਾਹੜ ਕੇ ਸ਼ਾਹਕਾਰ ਅਫ਼ਸਾਨੇ" ਲੋਕ ਅਰਪਣ

ਬੀਤੇ ਦਿਨ ਹਰਿਆਣਾ ਉਰਦੂ ਅਕਾਡਮੀ ਪੰਚਕੂਲਾ ਵਿਖੇ ਪੰਜਾਬੀ-ਉਰਦੂ ਦੇ ਪ੍ਰਸਿੱਧ ਕਹਾਣੀਕਾਰ ਕ੍ਰਿਸ਼ਨ ਬੇਤਾਬ ਵਲੋਂ ਉਰਦੂ ਵਿਚ ਅਨੁਵਾਦ ਕੀਤੀਆਂ ਗੁਰਮੇਲ ਮਡਾਹੜ ਦੀਆਂ ਚੋਣਵੀਆਂ ਕਹਾਣੀਆਂ ਦਾ ਸੰਗ੍ਰਹਿ "ਗੁਰਮੇਲ ਮਡਾਹੜ ਕੇ ਸ਼ਾਹਕਾਰ ਅਫ਼ਸਾਨੇ" ਨੂੰ ਲੋਕ ਅਰਪਣ ਕਰਨ ਦੀ ਰਸਮ ਹਰਿਆਣਾ ਉਰਦੂ ਅਕਾਡਮੀ ਦੇ ਮੁੱਖੀ, ਸਾਹਿਤ ਅਕਾਡਮੀ ਇਨਾਮ ਜੇਤੂ ਤੇ ਪਦਮਸ੍ਰੀ ਲੇਖਕ ਜਨਾਬ ਕਸ਼ਮੀਰੀ ਲਾਲ ਜ਼ਾਕਿਰ ਵਲੋਂ ਨਿਭਾਈ ਗਈ। ਇਸ ਰਸਮ ਵਿਚ ਉਨ੍ਹਾਂ ਦੇ ਨਾਲ ਪੰਜਾਬੀ ਦੇ ਪ੍ਰਸਿੱਧ ਕਹਾਣਕਾਰੀ ਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਡਾਇਰੈਕਟਰ ਸ੍ਰੀ ਸੀ. ਆਰ. ਮੋਦਗਿਲ ਤੇ ਉਰਦੂ ਦੀ ਪ੍ਰਸਿੱਧ ਕਹਾਣੀਕਾਰ ਡਾ. ਰੇਣੂ ਬਹਿਲ ਤੇ ਸਹਾਰਾ ਚੈਨਲ ਦੇ ਅਧਿਕਾਰੀ ਵੀ ਸ਼ਾਮਲ ਹੋਏ।

ਪੁਸਤਕ ਬਾਰੇ ਸੰਖੇਪ ਜਾਣਕਾਰੀ ਦਿੰਦਿਆਂ ਡਾ. ਰੇਣੂ ਬਹਿਲ ਨੇ ਕਿਹਾ ਕਿ ਜਿਸ ਫੈਂਟਸੀ ਅੰਦਾਜ਼ ਵਿਚ ਪਸ਼ੂ ਪੰਛੀਆਂ ਨੂੰ ਪਾਤਰ ਬਣਾ ਕੇ ਕਹਾਣੀਆਂ ਗੁਰਮੇਲ ਮਡਾਹੜ ਨੇ ਸਿਰਜੀਆਂ ਹਨ, ਉਸ ਤਰ੍ਹਾਂ ਦੀਆਂ ਕਹਾਣੀਆਂ ਵਰਤਮਾਨ ਉਰਦੂ ਸਾਹਿਤ ਵਿਚ ਕਿਤੇ ਪੜ੍ਹਨ ਲਈ ਨਹੀਂ ਮਿਲਦੀਆਂ। ਇਸ ਪੁਸਤਕ ਦੇ ਉਰਦੂ ਕਹਾਣੀ ਸੰਸਾਰ ਵਿਚ ਦਾਖਲ ਹੋਣ ਨਾਲ ਉਰਦੂ ਕਹਾਣੀ ਦੇ ਪਾਠਕਾਂ/ਪੁੰਘਰਦੇ ਲੇਖਕਾਂ ਨੂੰ ਇਕ ਵੱਖਰੀ ਪ੍ਰਕਾਰ ਦੇ ਵਿਸ਼ੇ ਪੜ੍ਹਨ ਅਤੇ ਉਸਦੇ ਨਿਭਾਅ ਵਿਚ ਕਾਫੀ ਕੁਝ ਨਵਾਂਪਣ ਦੇਖਣ ਨੂੰ ਮਿਲੇਗਾ।

ਸ੍ਰੀ ਸੀ. ਆਰ ਮੋਦਗਿਲ ਦੇ ਵਿਚਾਰ ਸਨ ਕਿ ਗੁਰਮੇਲ ਮਡਾਹੜ ਪੰਜਾਬੀ ਕਹਾਣੀ ਦਾ ਇਕ ਸਤਿਕਾਰਤ ਨਾਮ ਹੈ, ਜਿਸ ਨੇ ਕਹਾਣੀ ਦੇ ਖੇਤਰ ਵਿਚ ਜ਼ਿਕਰਯੋਗ ਯੋਗਦਾਨ ਪਾਇਆ ਹੈ। ਮੈਂ ਉਸ ਦੀਆਂ ਕਹਾਣੀਆਂ ਪੰਜਾਬੀ ਵਿਚ ਵੀ ਪੜ੍ਹੀਆਂ ਹਨ ਜਿਨ੍ਹਾਂ ਦਾ ਅਨੁਵਾਦ ਮੇਰੇ ਮਿੱਤਰ ਕ੍ਰਿਸ਼ਨ ਬੇਤਾਬ ਨੇ ਇੰਨਾ ਖੂਬਸੂਰਤ ਕੀਤਾ ਹੈ ਕਿ ਇਹ ਕਹਾਣੀਆਂ ਪੰਜਾਬੀਆਂ ਦੀਆਂ ਨਹੀਂ ਸਗੋਂ ਮੂਲ ਉਰਦੂ ਭਾਸ਼ਾ ਦੀਆਂ ਹੀ ਲੱਗਦੀਆਂ ਹਨ। ਕਹਾਣੀਆਂ ਦੀਆਂ ਘਟਨਾਵਾਂ ਤੇ ਸਥਾਨਕ ਰੰਗਤ ਤੋਂ ਹੀ ਇਨ੍ਹਾਂ ਵਿਚੋਂ ਪੰਜਾਬੀ ਕਹਾਣੀਆਂ ਹੋਣ ਦੀ ਝਲਕ ਦਿਖਾਈ ਦਿੰਦੀ ਹੈ।

ਗੁਰਮੇਲ ਮਡਾਹੜ ਨੇ ਦੱਸਿਆ ਕਿ ਮੇਰੀ ਇਸ ਪੁਸਤਕ ਦੀਆਂ ਸਾਰੀਆਂ ਅਠਾਰਾਂ ਕਹਾਣੀਆਂ ਹਿੰਦੀ ਵਿਚ, ਅੱਠ ਕਹਾਣੀਆਂ ਗੁਜਰਾਤੀ ਵਿਚ, ਇਕ ਕਹਾਣੀ ਕੰਨੜ ਤੇ ਡੋਗਰੀ ਵਿਚ, ਇਕ ਮਲਿਆਲਮ ਵਿਚ ਪਹਿਲਾਂ ਹੀ ਅਨੁਵਾਦ ਹੋ ਕੇ ਛਪ ਚੁੱਕੀਆਂ ਹਨ। ਜਿਥੇ ਮੈਂ ਇਨ੍ਹਾਂ ਕਹਾਣੀਆਂ ਨੂੰ ਉਰਦੂ ਵਿਚ ਅਨੁਵਾਦ ਕਰਨ ਲਈ ਸ੍ਰੀ ਕ੍ਰਿਸ਼ਨ ਬੇਤਾਬ ਦਾ ਧੰਨਵਾਦੀ ਹਾਂ ਉਥੇ ਥੋੜ੍ਹੇ ਜਿਹੇ ਸਮੇਂ ਵਿਚ ਹਰਿਆਣਾ ਉਰਦੂ ਅਕਾਦਮੀ ਦੇ ਪ੍ਰਬੰਧਕਾਂ ਦਾ, ਜ਼ਾਕਿਰ ਸਾਹਿਬ, ਮੋਦਗਿਲ ਸਾਹਿਬ ਤੇ ਡਾ. ਰੇਣੂ ਬਹਿਲ ਦਾ ਮੇਰੀ ਪੁਸਤਕ ਨੂੰ ਲੋਕ ਅਰਪਣ ਕਰਨ ਲਈ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ।

ਅੰਤ ਵਿਚ ਜਨਾਬ ਕਸ਼ਮੀਰੀ ਲਾਲ ਜਾਕਿਰ ਜੀ ਨੇ ਕਿਹਾ ਕਿ ਅੱਜ-ਕੱਲ੍ਹ ਦੇ ਗੰਭੀਰ ਪਾਠਕਾਂ ਨੂੰ ਅਨੁਵਾਦਕ ਪੁਸਤਕਾਂ ਦੀ ਵੀ ਬਹੁਤ ਜ਼ਰੂਰਤ ਮਹਿਸੂਸ ਹੋ ਰਹੀ ਹੈ, ਕਿਉਂਕਿ ਇਸ ਨਾਲ ਇਕ ਦੂਜੇ ਦੀ ਭਾਸ਼ਾ, ਸਭਿਆਚਾਰ ਤੇ ਲੋਕ ਜੀਵਨ ਬਾਰੇ ਅਤੇ ਸਾਹਿਤਕ ਕਦਰਾਂ ਕੀਮਤਾਂ ਦੀ ਜਾਣਕਾਰੀ ਹਾਸਲ ਹੁੰਦੀ ਹੈ। ਇਸ ਲਈ ਮੈਂ ਜਨਾਬ ਕ੍ਰਿਸ਼ਨ ਬੇਤਾਬ ਦੇ ਇਸ ਕੰਮ ਦੀ ਪ੍ਰਸੰਸਾ ਕਰਦਾ ਹੋਇਆ ਪੁਸਤਕ ਦੇ ਲੇਖਕ ਗੁਰਮੇਲ ਮਡਾਹੜ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ।

## ਸ. ਗੁਰਮੇਜ ਸਿੰਘ ਦਾ ਦੁਖਦਾਈ ਵਿਛੋੜਾ

ਸ. ਅਨੂਪ ਸਿੰਘ ਅਤੇ ਸ. ਗੁਰਦੀਪ ਸਿੰਘ ਨਾਮਧਾਰੀ ਪ੍ਰਧਾਨ ਕਾਨੂੰਗੋ ਐਸੋਸੀਏਸ਼ਨ ਪੰਜਾਬ ਦੇ ਛੋਟੇ ਭਾਈ ਸਾਹਿਬ ਸ. ਗੁਰਮੇਜ ਸਿੰਘ ਜਨਰਲ ਸਕੱਤਰ ਵਾਟਰ ਐਂਡ ਸੀਵਰੇਜ ਬੋਰਡ ਇੰਪਲਾਈਜ਼ ਯੂਨੀਅਨ (ਸਪੁੱਤਰ ਸ. ਅੱਛਰ ਸਿੰਘ ਕੱਕੜਾਂ ਵਾਲੇ) ੨੨ ਅਗਸਤ ੨੦੦੯ ਨੂੰ ਦਿਲ ਦੇ ਰੋਗ ਕਾਰਨ ਟੈਗੋਰ ਹਸਪਤਾਲ ਜਲੰਧਰ ਵਿਚ ੫੩ ਸਾਲ ਦੀ ਉਮਰ ਵਿਚ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਉਹ ਅਪਣੇ ਪਿੱਛੇ ਸੁਪਤਨੀ ਬੀਬੀ ਸੁਖਬੀਰ ਕੌਰ, ਬੇਟੇ ਹਰਿੰਦਰ ਸਿੰਘ (ਅਸਟਰੇਲੀਆ ਵਿਚ ਵਿਦਿਆਰਥੀ) ਅਤੇ ਰਜਵਿੰਦਰ ਸਿੰਘ (ਡਿਪਲੋਮਾ ਮਕੈਨੀਕਲ ਇੰਜੀਨੀਅਰ) ਛੱਡ ਗਏ ਹਨ। ਉਹ ਫਗਵਾੜਾ ਵਿਚ ਐਫ-੨੧ ਗਰੀਨ ਪਾਰਕ ਪਲਾਹੀ ਰੋਡ ਤੇ ਨਿਵਾਸ ਕਰਦੇ ਸਨ। ਉਹਨਾਂ ਨਮਿਤ ਪਰਿਵਾਰ ਅਤੇ ਸੰਬੰਧੀਆਂ ਵੱਲੋਂ ਪਰਿਵਾਰ ਦੇ ਗ੍ਰਹਿ ਵਿਖੇ ੩੧ ਅਗਸਤ ਨੂੰ ਪਾਠ ਦਾ ਭੋਗ ਕੀਰਤਨ ਅਤੇ ਸ਼ਰਧਾਂਜਲੀ ਸਮਾਰੋਹ ਕੀਤਾ



Namdhari Elibrary NamdhariElibrary@gmail.com

ਗਿਆ। ਇਸ ਅਵਸਰ ਤੇ ਸੂਬਾ ਸੁਰਜੀਤ ਸਿੰਘ ਜੀ ਕੁਤਬੇਵਾਲ, ਸੂਬਾ ਜਸਬੀਰ ਸਿੰਘ ਦੀ ਪੱਦੀ ਖਾਲਸਾ, ਸੰਤ ਹਰਜੀਤ ਸਿੰਘ ਜਨਰਲ ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ, ਸ. ਹਰਮੀਤ ਸਿੰਘ ਚੇਅਰਮੈਨ, ਰਾਂਝਾ ਸਿੰਘ ਸਰਪੰਚ, ਮੈਂਬਰ ਪੰਚਾਇਤ ਲਾਲ ਸਿੰਘ, ਆਲ ਇੰਡੀਆ ਪਟਵਾਰ ਯੂਨੀਅਨ ਦੇ ਸ. ਗੁਰਮੇਲ ਸਿੰਘ, ਕਾਨੂੰਗੋ ਐਸੋਸੀਏਸ਼ਨ ਪੰਜਾਬ ਦੇ ਜਨਰਲ ਸਕੱਤਰ ਬਲਵਿੰਦਰ ਸਿੰਘ, ਪਟਵਾਰ ਯੂਨੀਅਨ ਦੇ ਜਨਰਲ ਸਕੱਤਰ ਸ. ਸ਼ੇਰ ਸਿੰਘ, ਪੰਜਾਬ ਪਟਵਾਰ ਯੂਨੀਅਨ ਦੇ ਮੀਤ ਪ੍ਰਧਾਨ ਸ. ਬਲਦੇਵ ਸਿੰਘ, ਐਸ. ਜੀ. ਪੀ. ਸੀ ਮੈਂਬਰ ਸ. ਤਰਲੋਚਨ ਸਿੰਘ ਦੀਪਾਲਪੁਰੀ, ਸ. ਸਰਵਨ ਸਿੰਘ ਤੂਰ ਇੰਗਲੈਂਡ, ਸ. ਸੁਖਦੇਵ ਸਿੰਘ ਪੱਦੀ ਕਨੇਡਾ, ਚੌਧਰੀ ਨੰਦ ਲਾਲ ਐਮ. ਐਲ. ਏ. ਸੰਸਦੀ ਸਕੱਤਰ (ਸ਼ੋਕ ਮਤਾ) ਜਥੇਦਾਰ ਅਜੀਤ ਸਿੰਘ ਸੈਦਪੁਰ, ਸ. ਗਿਆਨ ਸਿੰਘ ਕੱਕੜ ਨੰਬਰਦਾਰ ਸੰਤ ਨਗਰ, ਸੁਖਦੇਵ ਸਿੰਘ ਵਿਰਕ ਸੰਤ ਨਗਰ, ਸ. ਰਛਪਾਲ ਸਿੰਘ ਐਕਸੀਅਨ ਵਾਟਰ ਐਂਡ ਸੀਵਰੇਜ ਬੋਰਡ ਡੀਵੀਜਨ ਹੁਸ਼ਿਆਰਪੁਰ ਆਦਿ ਸਜਨਾਂ ਨੇ ਸ਼ਰਧਾਂਜਲੀਆਂ ਅਰਪਿਤ ਕੀਤੀਆਂ। ਸਮਾਗਮ ਸੰਚਾਲਨ ਸ. ਸਤਵਿੰਦਰ ਸਿੰਘ ਸੂਬਾ, ਸਾਬਕਾ ਜਨਰਲ ਸਕੱਤਰ ਕਾਨੂੰਗੋ ਐਸੋਸੀਏਸ਼ਨ ਪੰਜਾਬ ਨੇ ਕੀਤਾ।



ਸਵਰਗੀ ਸ. ਗੁਰਮੇਜ ਸਿੰਘ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਜੀਵਨ ਨਗਰ ਦਾ ਪੁਰਾਣਾ ਵਿਦਿਆਰਥੀ, ਐਮ. ਏ., ਐਲ. ਐਲ. ਬੀ., ਪੀ. ਸੀ. ਐਸ ਤਕ ਦੀ ਵਿਦਿਆ ਪ੍ਰਾਪਤ ਕਰਨ ਵਾਲਾ ਸੀ ਅਤੇ ਪਹਿਲਵਾਨ ਰਾਜਬੀਰ ਸਿੰਘ ਗਿਲ ਦਾ ਚਾਚਾ ਸੀ। ਅਸੀਂ ਵਰਿਆਮ ਪਰਿਵਾਰ ਵੱਲੋਂ ਸ. ਗੁਰਦੀਪ ਸਿੰਘ ਅਤੇ ਸਮੂਹ ਕੱਕੜ ਪਰਿਵਾਰ ਨੂੰ ਇਸ ਬੇਮੌਕੇ ਪਹੁੰਚੇ ਸਦਮੇ ਦੇ ਦੁੱਖ ਵਿਚ ਸ਼ਰੀਕ ਹੁੰਦੇ ਵਿਛੜੀ ਜੀਵ ਆਤਮਾ ਦੀ ਸਦਗਤੀ ਲਈ ਅਰਦਾਸ ਕਰਦੇ ਹਾਂ।

***—ਜਗਦੀਸ਼ ਸਿੰਘ ਵਰਿਆਮ***

## ਰਾਣੀਆਂ ਵਿਚ ਕਵੀ ਦਰਬਾਰ

੧੩ ਅਪ੍ਰੈਲ ਵੈਸਾਖੀ ਵਾਲੇ ਦਿਨ ਗੁਰਦੁਆਰਾ ਨਾਨਕਸਰ ਰਾਣੀਆਂ ਵਿਖੇ ਸੰਗਤਾਂ ਦੇ ਸਹਿਯੋਗ ਨਾਲ ਵੈਸਾਖੀ ਦਾ ਪੁਰਬ ਬੜੀ ਸ਼ਰਧਾ ਅਤੇ ਧੂਮਧਾਮ ਨਾਲ ਮਨਾਇਆ ਗਿਆ। ਇਸ ਅਵਸਰ ਤੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਅਤੇ ਲੋਕ ਸਾਹਿਤ ਮੰਚ ਰਾਣੀਆਂ ਵਲੋਂ ਇਕ ਬਹੁਤ ਹੀ ਸ਼ਾਨਦਾਰ ਕਵੀ ਦਰਬਾਰ ਕਰਵਾਇਆ ਗਿਆ ਅਤੇ ਸ੍ਰੀਮਤੀ ਰਣਜੀਤ ਕੌਰ ਜੀਤ, ਸ੍ਰੀ ਬਲਦੇਵ ਸਿੰਘ ਵੜੈਚ ਅਤੇ ਸ੍ਰੀ ਹਰਭਜਨ ਸਿੰਘ ਪ੍ਰਵਾਨਾ ਜੀ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਵਲੋਂ ਸਨਮਾਨਤ ਕੀਤਾ ਗਿਆ। ਮਾ. ਅਮਰੀਕ ਸਿੰਘ ਜੀ ਦੀ ਪੁਸਤਕ ਗੁਰ ਗੀਤਾਂਜਲੀ ਰੀਲੀਜ਼ ਕੀਤੀ ਗਈ। ਇਸ ਕਵੀ ਦਰਬਾਰ ਵਿਚ ਹੇਠ ਲਿਖੇ ਕਵੀ ਸੱਜਣਾਂ ਨੇ ਭਾਗ ਲਿਆ।

ਸਰਵ ਸ੍ਰੀ ਮਾ. ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਬਲਦੇਵ ਸਿੰਘ ਵੜੈਚ, ਪੂਰਨ ਸਿੰਘ ਨਿਰਾਲਾ, ਬੇਅੰਤ ਸਿੰਘ ਸੋਖਲ, ਜੁਗਿੰਦਰ ਸਿੰਘ ਮੁਕਤਾ, ਹਰਭਜਨ ਸਿੰਘ ਪ੍ਰਵਾਨਾ, ਬੀਬੀ ਰਣਜੀਤ ਕੌਰ ਜੀਤ, ਲਖਵਿੰਦਰ ਸਿੰਘ ਬਾਜਵਾ, ਗੁਰਦਿਆਲ ਸਿੰਘ ਪ੍ਰੀਤ, ਸਵਰਨ ਸਿੰਘ ਚੀਮਾ, ਹਰਭਜਨ ਰਾਜਾ, ਜਸਵਿੰਦਰ ਸਿੰਘ ਭਿੰਡਰ, ਰਘੁਬੀਰ ਸਿੰਘ ਬਾਜਵਾ, ਗੁਰਦਿਆਲ ਮੌਜੀ, ਸੁਭਾਸ਼ ਸਲੂਜਾ ਤੇ ਹੋਰ ਕਈ ਸਥਾਨਕ ਸੱਜਣਾਂ ਨੇ ਭਾਗ ਲਿਆ।

***—ਲਖਵਿੰਦਰ ਸਿੰਘ ਬਾਜਵਾ***

## "ਧੰਨ ਧੰਨ ਤੇਰਾ ਜਿਗਰਾ ਤੇਰੀ ਧੰਨ ਕੁਰਬਾਨੀ ਜੀ"

***—ਜਸਬੀਰ ਸਿੰਘ ਸਿੱਧੂ***

ਪਿਛਲੇ ਦਿਨੀਂ ਨਾਮਧਾਰੀ ਕੂਕੇ ਸ਼ਹੀਦਾਂ ਦੀ ਯਾਦ ਵਿਚ ਮਲੇਰਕੋਟਲਾ ਵਿਖੇ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ। ਅੰਮ੍ਰਿਤ ਵੇਲੇ ਸਵੇਰੇ ਨਾਮ ਸਿਮਰਨ ਅਤੇ ਸ੍ਰੀ ਆਸਾ ਜੀ ਦੀ ਵਾਰ ਕੀਰਤਨ ਦਿੱਲੀ ਤੋਂ ਆਏ ਵਿਸ਼ੇਸ਼ ਕੀਰਤਨੀ ਜਥੇ ਦੁਆਰਾ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਤੋਂ ਬਾਅਦ ਲਗਾਤਾਰ ਦੁਪਹਿਰ ਤੱਕ ਕਥਾ, ਵੀਚਾਰਾਂ, ਕੀਰਤਨ ਦੀਵਾਨ, ਵੱਖੋ-ਵੱਖਰੇ ਵਿਦਵਾਨਾਂ, ਕਵੀਸ਼ਰਾਂ, ਕੀਰਤਨੀਆਂ ਵਲੋਂ ਬੜੀ ਸ਼ਰਧਾ ਸਹਿਤ, ਇਤਿਹਾਸ ਦੀਆਂ ਗਾਥਾਵਾਂ ਸ੍ਵਣ ਕਰਵਾਈਆਂ ਗਈਆਂ।

ਮਲੇਰਕੋਟਲੇ ਵਿਖੇ ਸੰਨ ੧੮੭੨ ਨੂੰ ਹੋਏ ਨਾਮਧਾਰੀ-ਕੂਕੇ ਸ਼ਹੀਦਾਂ ਦੇ ਸ਼ਹੀਦੀ ਅਸਥਾਨ ਵਿਖੇ ਉਨ੍ਹਾਂ ਦੇ ਯਾਦਗਾਰੀ ਖੰਡੇ ਨੂੰ ਸਰਬੱਤ ਸੰਗਤਾਂ ਨੇ ਨਤਮਸਤਕ ਹੋ ਕੇ ਅਰਦਾਸ



Namdhari Elibrary NamdhariElibrary@gmail.com

ਕਰਨ ਉਪਰੰਤ, ਪ੍ਰੋਗਰਾਮ ਡੇਰਾ ਪ੍ਰਬੰਧਕਾਂ ਸਰਬ ਸ੍ਰੀਮਾਨ ਮਹੰਤ ਜੀ, ਅਤੇ ਸੰਤ ਤਰਸੇਮ ਸਿੰਘ ਸੂਬਾ ਬਲਵਿੰਦਰ ਸਿੰਘ ਅਤੇ ਹੋਰ ਗੁਰਸਿੱਖ ਸੇਵਾਦਾਰ ਪ੍ਰਬੰਧਕਾਂ ਵਲੋਂ ਆਯੋਜਿਤ ਕੀਤਾ ਗਿਆ। ਪ੍ਰੋਗਰਾਮ ਵਿਚ ਸੰਤ ਜੋਗਾ ਸਿੰਘ ਭੰਗੂਰ ਦੇ ਜਥੇ ਦੁਆਰਾ ਗੁਰ ਇਤਿਹਾਸ ਅਤੇ ਸ਼ਹੀਦਾਂ ਦੀਆਂ ਗਾਥਾਵਾਂ ਸੁਣਾਈਆਂ ਗਈਆਂ। ਫੇਰ ਜਥੇਦਾਰ ਸੁਦਰਸ਼ਨ ਸਿੰਘ ਅਮਰਾਸਰ ਸਰਸਾ ਵਾਲਿਆਂ ਨੇ ਬੜੇ ਜੋਸ਼ ਤੇ ਵੈਰਾਗ ਵਿਚ ਦੀਵਾਨ ਸਜਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਆਪ ਨੇ ਵਰਤਮਾਨ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਾਂਝੇ ਕੀਤੇ ਪਲ, ਵਾਰਤਾਲਾਪ ਅਤੇ ਅਨੁਭਵਾਂ ਨੂੰ ਬਿਆਨ ਕੀਤਾ।

ਸੰਤ ਦਿਆਲ ਸਿੰਘ ਭੁੱਲਰ ਸੰਗੀਤ ਉਸਤਾਦ ਹੋਰਾਂ ਦੇ ਤਿਆਰ ਕੀਤੇ ਸ਼ਾਗਿਰਦ ਨਾਮਧਾਰੀ ਵਿਦਿਅਕ ਜੱਥੇ ਦੇ ਨੌਜਵਾਨ ਬੱਚਿਆਂ ਨੇ ਦੀਵਾਨ ਦੀ ਹਾਜ਼ਰੀ ਭਰੀ। ਉਪਰੰਤ ਜਥੇਦਾਰ ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ ਨੇ ਟਕਸਾਲੀ-ਨਾਮਧਾਰੀ ਹੱਲੇ ਦਾ ਦੀਵਾਨ, ਬੜੇ ਹੀ ਪ੍ਰਭਾਵਸ਼ਾਲੀ ਵਿਆਖਿਆ ਸਹਿਤ ਲਗਾ ਕੇ ਸਾਧ ਸੰਗਤ ਨੂੰ ਮੰਤਰ ਮੁਗਧ ਕੀਤਾ। ਸਤਿਗੁਰੂ ਜੀ ਦੀ ਮਹਿਮਾ ਸੰਤ ਬਲਦੇਵ ਸਿੰਘ ਨੇ ਕਵਿਤਾ ਰਾਹੀਂ ਪੇਸ਼ ਕੀਤੀ। ਹਰਪ੍ਰੀਤ ਕੌਰ ਅਤੇ ਤੇਜ ਹਰਜੋਤ ਸਿੰਘ ਪਟਿਆਲੇ ਦੇ ਬੱਚਿਆਂ ਆਪਣੀਆਂ ਸੁਰੀਲੀਆਂ ਅਵਾਜ਼ਾਂ ਵਿਚ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਦੀ ਮਹਿਮਾ ਇਹਨਾਂ ਬੋਲਾਂ ਰਾਹੀਂ ਗਾਇਣ ਕਰਕੇ ਸੰਗਤਾਂ ਤੋਂ ਵਾਹ! ਵਾਹ!! ਆਸ਼ੀਰਵਾਦ ਪ੍ਰਾਪਤ ਕੀਤੇ :-

"ਧੰਨ ਧੰਨ ਤੇਰਾ ਜਿਗਰਾ ਤੇਰੀ ਧੰਨ ਕੁਰਬਾਨੀ ਜੀ...!
ਕੋਈ ਨਹੀਂ ਬਣ ਸਕਦਾ ਏ ਪੁੱਤਰਾਂ ਦਾ ਦਾਨੀ ਜੀ...!"

ਇਸ ਉਪਰੰਤ ਦੁਪਹਿਰ ਦਾ ਨਾਮ ਸਿਮਰਨ ਸਮੂਹ ਸੰਗਤਾਂ ਨੇ ਇਕਾਗਰ-ਚਿੱਤ ਹੋ ਕੇ ਕੀਤਾ। ਇਸ ਦੌਰਾਨ ਕਵੀਸ਼ਰ ਗੁਰਸੇਵਕ ਸਿੰਘ, ਜਰਨੈਲ ਸਿੰਘ ਅਤੇ ਪੰਜਾਬ ਸਿੰਘ ਹੋਰਾਂ ਦੇ ਜਥੇ ਨੇ ਕਵੀਸ਼ਰੀ ਰਾਹੀਂ ਗੁਰ-ਇਤਿਹਾਸ ਸ੍ਰਵਣ ਕਰਵਾਇਆ। ਅੰਤ ਵਿਚ ਸੂਬਾ ਬਲਵਿੰਦਰ ਸਿੰਘ ਨੇ ਗੁਰਮਤਿ ਵਿਚਾਰ, ਜੀਵਨ-ਜਾਚ ਨਾਮਬਾਣੀ-ਬਾਣਾ ਅਤੇ ਮਾਲਾ ਬਾਰੇ ਚਰਚਾ ਕੀਤੀ। ਸ਼ਹੀਦਾਂ ਦੀ ਯਾਦ ਅਤੇ ਸਤਿਗੁਰੂ ਜੀ ਦੀ ਚੜ੍ਹਦੀ ਕਲਾ ਲਈ ਸਹਿਜ ਪਾਠਾਂ ਦੇ ਭੋਗ ਪਾਏ। ਸਮਾਪਤੀ ਅਰਦਾਸ ਉਪਰੰਤ ਹੁਕਮਨਾਮੇ ਦਾ ਵਾਕ ਸੰਤ ਜੈਮਲ ਸਿੰਘ ਜੀ ਨੇ ਪੜ੍ਹਿਆ :-

"ਚਤੁਰ ਦਿਸਾ ਕੀਨੋ ਬਲਿ ਅਪੁਨਾ ਸਿਰ ਊਪਰ ਕਰ ਧਾਰਿਓ..."

ਸ਼ਹੀਦੀ ਜੋੜ ਮੇਲੇ ਦੌਰਾਨ ਗੁਰੂ ਕਾ ਲੰਗਰ, ਠੰਡੇ ਮਿੱਠੇ ਜਲ ਅਤੇ ਸ਼ਰਦਾਈ ਦੀ ਛਬੀਲ ਅਤੁੱਟ ਵਰਤਾਈ ਗਈ।

## ਸੁਰਿੰਦਰ 'ਸੋਹਲ' ਦੇ ਸਵਾਗਤ ਵਿਚ ਕਵੀ ਦਰਬਾਰ

ਜਸਪਾਲ 'ਜ਼ੀਰਵੀ' ਵੱਲੋਂ ਭੇਜੀ ਸੂਚਨਾ ਅਨੁਸਾਰ ਪਰਵਾਸੀ ਸ਼ਾਇਰ ਸੁਰਿੰਦਰ 'ਸੋਹਲ' ਦੀ ਬਾਰਾਂ ਵਰ੍ਹਿਆਂ ਬਾਦ ਪੰਜਾਬ ਫੇਰੀ ਦੌਰਾਨ ਉਹਨਾਂ ਦੇ ਸਵਾਗਤ ਵਿਚ ਇਕ ਕਵੀ ਦਰਬਾਰ ਸ਼ਾਇਰ ਚਰਨ ਸੀਚੇਵਾਲਵੀ ਦੇ ਉੱਦਮ ਸਦਕਾ ਉਨ੍ਹਾਂ ਦੇ ਹੀ ਗ੍ਰਿਹਿ ਵਿਖੇ ਕਰਵਾਇਆ ਗਿਆ। ਇਸੇ ਦੌਰਾਨ ਸੁਰਿੰਦਰ 'ਸੋਹਲ' ਨਾਲ ਉਹਨਾਂ ਦੇ ਅਮਰੀਕਾ ਵਿਚ ਰਹਿੰਦਿਆਂ ਉਹਨਾਂ ਵੱਲੋਂ ਪੰਜਾਬੀ ਸਾਹਿਤ ਨਾਲ ਜੁੜੇ ਰਹਿਣ ਬਾਰੇ ਖੁੱਲ੍ਹ ਕੇ ਗੱਲਬਾਤ ਕੀਤੀ ਗਈ। ਜਿਸ ਵਿਚ ਉਹਨਾਂ ਦੱਸਿਆ ਕਿ ਉਹਨਾਂ ਉੱਥੇ ਇਕ ਸਭਾ ਬਣਾਈ ਹੋਈ ਹੈ ਜਿੱਥੇ ਮਹੀਨੇ ਵਾਰ ਮੀਟਿੰਗ ਕੀਤੀ ਜਾਂਦੀ ਹੈ। ਤੇ ਉਹ ਰਾਤੀਂ ਕੰਮ ਤੋਂ ਆ ਕੇ ੨-੩ ਘੰਟੇ ਰੋਜ਼ਾਨਾ ਪੜ੍ਹਦੇ ਤੇ ਲਿਖਦੇ ਹਨ। ਉਹਨਾਂ ਆਪਣੀਆਂ ਕੁਝ ਗ਼ਜ਼ਲਾਂ ਤੇ ਕਵਿਤਾਵਾਂ ਵੀ ਸੁਣਾਈਆਂ। ਉਹਨਾਂ ਦਾ ਸ਼ੇਅਰਾਂ-ਛੱਤਾਂ ਵਿਚੋਂ ਚਿੜੀਆਂ ਦੇ ਆਲਣੇ ਲਾਹ ਦਿੱਤੇ, ਸ਼ੈਲਫ ਤੇ ਉਂਜ ਟਿਕਾਏ 'ਤੋਤੇ ਕਾਗਜ਼ ਦੇ' ਬਹੁਤ ਪਸੰਦ ਕੀਤਾ ਗਿਆ। ਇਸ ਤੋਂ ਪਹਿਲਾਂ ਚਰਨ 'ਸੀਚੇਵਾਲਵੀ' ਨੇ ਉਹਨਾਂ ਨੂੰ ਜੀ ਆਇਆਂ ਕਹਿੰਦਿਆਂ ਉਹਨਾਂ ਨਾਲ ਪੁਰਾਣੀਆਂ ਯਾਦਾਂ ਵੀ ਤਾਜ਼ਾ ਕੀਤੀਆਂ ਤੇ ਉਹਨਾਂ ਦੀ ਜ਼ਿੰਦਗੀ ਬਾਰੇ ਜਾਣਕਾਰੀ ਵੀ ਦਿੱਤੀ। ਕਵੀ ਦਰਬਾਰ ਵਿਚ ਸੰਤੋਖ ਸਿੰਘ 'ਰੰਧਾਵਾ', ਜੋਗਿੰਦਰ ਸਿੰਘ 'ਘੁੰਮਣ', ਮਨੋਹਰ ਸਿੰਘ ਸਾਦਿਕ, ਸੁਰਿੰਦਰਜੀਤ ਕੌਰ, ਆਸੀ. ਈਸਪੁਰੀ, ਸੁਜਾਨ ਸਿੰਘ ਸੁਜਾਨ, ਸੁਰਜੀਤ ਸਾਜਨ, ਹਰਭਜਨ ਸਿੰਘ ਸਾਜਨ, ਤਾਰਾ ਸਿੰਘ ਸ਼ਾਹਕੋਟੀ, ਪ੍ਰਿੰਸੀਪਲ ਰੂਪ ਲਾਲ, ਡੀ. ਆਰ ਧਵਨ, ਚਰਨ 'ਸੀਚੇਵਾਲਵੀ', ਜਸਪਾਲ 'ਜ਼ੀਰਵੀ', ਮਦਨ 'ਬੰਗੀਨਾ' ਅਤੇ ਜਰਨੈਲ ਸਿੰਘ 'ਜਲੰਧਰੀ' ਨੇ ਆਪਣੇ ਆਪਣੇ ਕਲਾਮ ਸੁਣਾ ਕੇ ਖੂਬ ਰੰਗ ਬੰਨ੍ਹਿਆ। ਪ੍ਰਧਾਨਗੀ ਮੰਡਲ ਦੀ ਸ਼ਾਨ ਸੁਰਿੰਦਰ ਸੋਹਲ, 'ਜਨਤਾ ਸੰਸਾਰ' ਪਰਚੇ ਦੇ ਸੰਪਾਦਕ ਜਤਿੰਦਰ ਮੋਹਨ 'ਵਿਗ', ਸੁਰਿੰਦਰ 'ਸੋਹਲ' ਅਤੇ ਚਰਨ ਸੀਚੇਵਾਲਵੀ ਨੇ ਵਧਾਈ। ਅੰਤ ਵਿਚ ਸੁਰਿੰਦਰ ਸੋਹਲ ਨੂੰ ਉਹਨਾਂ ਦਾ ਗ਼ਜ਼ਲ ਚਿੱਤਰ ਜੋ ਕਿ ਚਰਨ 'ਸੀਚੇਵਾਲਵੀ' ਵੱਲੋਂ ਲਿਖਿਆ ਗਿਆ ਸੀ ਦੇ ਕੇ ਸਨਮਾਨਤ ਕੀਤਾ। ਜਤਿੰਦਰ ਮੋਹਨ 'ਵਿਗ' ਨੇ ਸਾਰੇ ਆਏ ਸੱਜਣਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਜਸਪਾਲ 'ਜ਼ੀਰਵੀ' ਨੇ ਕੀਤਾ।



Namdhari Elibrary NamdhariElibrary@gmail.com

## ਲਾਲ ਪਧਿਆਣਵੀ ਨਾਲ ਸ਼ਾਮ ਤੇ ਸਨਮਾਨ

ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਬਹੁਚਰਚਿਤ, ਪ੍ਰਵਾਸੀ ਸ਼ਾਇਰ ਜਨਾਬ ਲਾਲ ਪਧਿਆਣਵੀ ਨਾਲ ਇਕ ਸ਼ਾਮ ਮੋਨਿਕਾ ਟਾਵਰ ਜਲੰਧਰ ਵਿਖੇ ਮਨਾਈ ਗਈ। ਪ੍ਰਧਾਨਗੀ ਮੰਡਲ ਵਿਚ ਉਸਤਾਦ ਸ਼ਾਇਰ ਜਨਾਬ ਸਰਦਾਰ ਪੰਛੀ, ਜਨਾਬ ਲਖਵਿੰਦਰ ਜੌਹਲ, ਜਨਾਬ ਦੇਸ ਰਾਜ ਕਾਲੀ, ਮੰਚ ਦੇ ਪ੍ਰਧਾਨ ਜਨਾਬ ਰਾਜਿੰਦਰ ਪ੍ਰਦੇਸੀ, ਜਨਰਲ ਸਕੱਤਰ ਜਨਾਬ ਕੁਲਵਿੰਦਰ ਫੁੱਲ ਸੁਸ਼ੋਭਿਤ ਸਨ।

ਕਵੀ ਦਰਬਾਰ ਦਾ ਆਗਾਜ਼ ਜਨਾਬ ਜਸਪਾਲ ਜ਼ੀਰਵੀ ਦੀ ਕਵਿਤਾ ਵੰਡ ਤੋਂ ਪਹਿਲਾਂ ਲਾਹੌਰ ਨੂੰ ਜਾਣ ਵਾਲੀ ਬੱਸ, ਨਾਲ ਹੋਇਆ। ਮੀਤ ਜਲੰਧਰੀ ਨੇ 'ਰਾਤੀਂ ਰੋਜ਼ ਸੁਪਨੇ ਵਿਚ ਆਉਣ ਵਾਲਿਆ' ਗੀਤ ਗਾ ਕੇ ਵਾਹ-ਵਾਹ ਖੱਟੀ। ਇਸ ਤੋਂ ਬਾਅਦ ਮੈਂ ਖ਼ੁਦ (ਪ੍ਰਕਾਸ਼ ਕੌਰ ਸੰਧੂ) ਠਹਿਰ ਜਾ ਠੋਕਰ ਖਾ ਬੈਠੇਂਗਾ ਪੜ੍ਹ ਕੇ ਆਪਣੀ ਹਾਜ਼ਰੀ ਲਵਾਈ। ਮੁਹਤਰਮਾ ਸੁਦੇਸ਼ ਕਲਿਆਣ ਨੇ ਆਪਣੀ ਭਾਵਪੂਰਤ ਗ਼ਜ਼ਲ 'ਦਿਨ ਨੂੰ ਸੜਕਾਂ ਮਿਧਦੇ ਫਿਰਦੇ, ਰਾਤੀਂ ਗਿਣਦੇ ਤਾਰੇ ਲੋਕ' ਨਾਲ ਹਾਜ਼ਰੀਨ ਨੂੰ ਪ੍ਰਭਾਵਿਤ ਕੀਤਾ। ਜਨਾਬ ਦਿਨੇਸ਼ ਦਮਾਥੀਆ (ਦੂਰਦਰਸ਼ਨ) ਨੇ ਆਪਣੀ ਕਵਿਤਾ 'ਮਾਂ ਦੀ ਕੁੱਖ ਵਿਚ ਆਈ ਧੀ, ਕੁੱਖਾਂ ਵਿਚ ਧੀਆਂ ਮਾਰਨ ਵਾਲਿਆਂ ਨਾਲ ਮੇਹਣੋਂ-ਮੇਹਣੀ ਹੋਏ।

ਜਨਾਬ ਵੀਰਇੰਦਰ ਸਿੰਘ ਪਰਹਾਰ, ਹੋਰਾਂ ਆਪਣੀ ਕਵਿਤਾ 'ਇਹ ਕਿਹੇ ਕਾਨੂੰਨ ਹਨ, ਰਾਹੀਂ ਅੱਜ ਦੀ ਕਾਨੂੰਨ ਵਿਵਸਥਾ ਤੇ ਕਰਾਰਾ ਵਿਅੰਗ ਕੀਤਾ। ਡਾ. ਜੈਪਾਲ ਚੌਪੜਾ ਹੋਰਾਂ- 'ਵਾਹ ਵਾਹ ਰਮਜ਼ ਫਕੀਰਾ ਤੇਰੀ, ਨਾਲ ਸੂਫ਼ੀਆਨਾ ਰੰਗ ਬੰਨ੍ਹਿਆ। ਇਸ ਪਿੱਛੋਂ ਲਾਲ ਪਧਿਆਣਵੀ ਹੋਰਾਂ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਮੈਂ ਆਪਣੀ ਜ਼ਮੀਰ ਦੇ ਉਲਟ ਕਦੀ ਕੋਈ ਕੰਮ ਨਹੀਂ ਕੀਤਾ। ਜਦੋਂ ਮੈਂ ਕਾਲਜ ਵਿਚ ਪੜ੍ਹਦਾ ਸਾਂ ਤਾਂ ਪੂਰੀ ਲਾਇਬ੍ਰੇਰੀ ਦੀਆਂ ਸਾਰੀਆਂ ਹੀ ਕਿਤਾਬਾਂ ਮੈਂ ਪੜ੍ਹ ਲਈਆਂ ਸਨ। ਗੀਤ ਮੇਰੀ ਰੂਹ ਦੀ ਖ਼ੁਰਾਕ ਹਨ। ਮੈਨੂੰ ਇਹ ਮਾਣ ਹਾਸਿਲ ਹੈ ਕਿ ਮੈਂ ਜਿੰਨੇ ਵੀ ਗੀਤ ਲਿਖੇ ਹਨ ਉਹ ਚੋਟੀ ਦੇ ਗਾਇਕਾਂ, ਗਾਇਕਾਵਾਂ ਦੀ ਆਵਾਜ਼ ਵਿਚ ਮਕਬੂਲ ਹੋਏ। ਮੰਚ ਦੇ ਜਨਰਲ ਸਕੱਤਰ ਜਨਾਬ ਕੁਲਵਿੰਦਰ ਫੁੱਲ ਹੋਰਾਂ ਨਾਲ ਮੈਂ ਰੇਡੀਓ ਦੇ ਯੁਵਵਾਣੀ ਪ੍ਰੋਗਰਾਮ ਵਿਚ ਕਵੀ ਦਰਬਾਰ ਪੜ੍ਹਦਾ ਰਿਹਾ ਹਾਂ। ਇਸ ਮੌਕੇ ਤੇ ਬੋਲਦਿਆਂ ਜਨਾਬ ਮਨਿੰਦਰ ਕਾਂਗ ਹੋਰਾਂ ਕਿਹਾ ਕਿ ਲਾਲ ਪਧਿਆਣਵੀ ਦੇ ਫੋਕ ਵਰਗੇ ਗੀਤ ਮੈਨੂੰ ਸੱਚੀਂ ਮੁੱਚੀ ਪ੍ਰਭਾਵਿਤ ਕਰਦੇ ਰਹੇ ਹਨ।

ਜਨਾਬ ਲਖਵਿੰਦਰ ਜੌਹਲ ਹੋਰਾਂ ਕਿਹਾ ਕਿ ਮੈਨੂੰ ਖ਼ੁਸ਼ੀ ਹੈ ਕਿ ਲਾਲ ਹੋਰਾਂ ਦੇ ਗੀਤ ਜਿੱਥੇ ਸਾਹਿਤਕ ਹੁੰਦੇ ਹਨ ਉੱਥੇ ਇਹਨਾਂ ਦੇ ਸੰਬੰਧ ਵੀ ਚੰਗੇ ਸਾਹਿਤਕਾਰਾਂ ਨਾਲ ਰਹੇ ਹਨ ਅਤੇ ਬੰਬਈਆ ਅਸਰ ਤੋਂ ਮੁਕਤ ਰਹਿ ਕੇ ਲਾਲ ਨੇ ਆਪਣਾ ਨਾਮ ਬਣਾਇਆ ਹੈ। ਹਾਜ਼ਰੀਨ ਦੇ ਬਹੁਤ ਜ਼ੋਰ ਦੇਣ ਤੇ ਜੌਹਲ ਸਾਹਿਬ ਨੇ ਆਪਣੇ ਖ਼ੂਬਸੂਰਤ ਦੋਹੇ ਸੁਣਾਏ। 'ਸਮਿਆਂ ਨੇ ਹੀ ਸੂਤ ਲਈ ਹੈ ਬਾਹਾਂ ਦੀ ਜਾਨ, ਕਿੱਲੀ ਉੱਤੇ ਟੰਗਿਆ ਰੋਵੇ ਤੀਰ ਕਮਾਨ'।

ਇਸ ਤੋਂ ਬਾਅਦ ਉਸਤਾਦ ਸ਼ਾਇਰ ਜਨਾਬ ਸਰਦਾਰ ਪੰਛੀ ਹੋਰਾਂ ਕਿਹਾ ਕਿ ਲਾਲ ਪਧਿਆਣਵੀ, ਆਪਣੀ ਧਰਤੀ ਨਾਲ ਜੁੜਿਆ ਹੋਇਆ ਸ਼ਾਇਰ ਹੈ। ਕੈਨੇਡਾ ਵਰਗੇ ਠੰਡੇ ਮੁਲਕ ਦੀ ਆਬੋ-ਹਵਾ ਵੀ ਲਾਲ ਦੀ ਸ਼ਾਇਰੀ ਨੂੰ ਠੰਡਾ ਨਹੀਂ ਕਰ ਸਕੀ। ਆਪਣੀ ਮਿੱਟੀ ਨਾਲੋਂ ਤੋੜ ਨਹੀਂ ਸਕੀ ਤਾਂ ਹੀ ਲਾਲ ਦੇ ਗੀਤਾਂ ਵਿਚ ਆਪਣੀ ਜਨਮ ਭੂਮੀ ਦੀ ਮਹਿਕ ਲਪਟਾਂ ਮਾਰਦੀ ਹੈ।

ਇਸ ਪਿੱਛੋਂ ਜਨਾਬ ਲਾਲ ਪਧਿਆਣਵੀ ਹੋਰਾਂ ਨੂੰ ਮੰਚ ਵੱਲੋਂ ਸਨਮਾਨਿਤ ਕੀਤਾ ਗਿਆ। ਹੋਰਨਾਂ ਤੋਂ ਇਲਾਵਾ ਜਨਾਬ ਮੱਖਣ ਮਾਨ, ਜਨਾਬ ਬਲਦੇਵ ਸਲੋਤਰਾ ਦੂਰਦਰਸ਼ਨ, ਜਨਾਬ ਕੇਵਲ ਕ੍ਰਿਸ਼ਨ ਸ਼ਰਮਾ ਐਲ. ਆਈ. ਸੀ., ਜਨਾਬ ਆਸਾ ਸਿੰਘ ਪਧਿਆਣਾ, ਜਨਾਬ ਨਵਰਾਹੀ, ਮੁਹਤਰਮਾ ਗੀਤੂ ਕਲਸੀ, ਜਨਾਬ ਜਤਿੰਦਰ ਮੋਹਨ ਵਿੱਗ (ਸੰਪਾਦਕ ਜਨਤਾ ਸੰਸਾਰ), ਜਨਾਬ ਦਲਜੀਤ ਸਿੰਘ ਸੰਧੂ ਦੂਰਦਰਸ਼ਨ, ਪੱਪੀ ਪਧਿਆਲ ਸਮਾਗਮ ਦੀ ਸ਼ੋਭਾ ਵਧਾਉਣ ਵਾਲਿਆਂ ਵਿਚ ਸ਼ਾਮਿਲ ਸਨ। ਅੰਤ ਵਿਚ ਮੰਚ ਦੇ ਜਨਰਲ ਸਕੱਤਰ ਜਨਾਬ ਕੁਲਵਿੰਦਰ ਫੁੱਲ ਹੋਰਾਂ ਆਪਣੇ ਕੁਝ ਸ਼ਿਅਰਾਂ ਤੋਂ ਬਾਅਦ ਸਭਨਾਂ ਦਾ ਧੰਨਵਾਦ ਕੀਤਾ।

*—ਪ੍ਰਕਾਸ਼ ਕੌਰ ਸੰਧੂ*

## ਨਰਿੰਦਰ ਸਿੰਘ ਯੁੱਗ ਮਰਿਯਾਦਾ ਨੂੰ ਸ਼ਰਧਾਂਜਲੀ

ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਵਿਸ਼ੇਸ਼ ਮੀਟਿੰਗ ੧੦-੮-੨੦੦੯ ਨੂੰ ਸ੍ਰੀ ਗੁਰੂ ਹਰੀ ਸਿੰਘ ਕਾਲਜ ਵਿੱਚ ਹੋਈ। ਜਿਸ ਵਿੱਚ ਸੰਪਾਦਕ ਯੁਗ ਮਰਿਆਦਾ ਸ੍ਰੀ ਨਰਿੰਦਰ ਸਿੰਘ ਨਾਮਧਾਰੀ ਅਤੇ ਸੰਤ ਹਰਨਾਮ ਸਿੰਘ ਬਲੜੀਏ ਦੇ ਸਦੀਵੀ ਵਿਛੋੜਾ ਦੇ ਜਾਣ ਤੇ ਸਭਾ ਵਲੋਂ ਡੂੰਘੇ ਦੁਖ ਤੇ ਹਮਦਰਦੀ ਦਾ ਪ੍ਰਗਟਾਵਾ ਕੀਤਾ ਗਿਆ। ਸਭਾ ਵੱਲੋਂ ਦੋ ਮਿੰਟ ਦਾ ਮੋਨ ਧਾਰ ਕੇ ਵਿਛੜੀ ਆਤਮਾ ਨੂੰ ਸ਼ਰਧਾਂਜਲੀ ਅਰਪਤ ਕੀਤੀ ਗਈ। ਅਰਦਾਸ ਕੀਤੀ ਗਈ ਕਿ ਵਿਛੜੀਆਂ ਆਤਮਾਵਾਂ ਨੂੰ ਸਤਿਗੁਰੂ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਤੇ ਪਿਛੇ ਪ੍ਰੀਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

*ਜਨਰਲ ਸਕੱਤਰ ਲਖਵਿੰਦਰ ਸਿੰਘ ਬਾਜਵਾ,*
*ਨਾਮਧਾਰੀ ਪੰਜਾਬੀ ਸਾਹਿਤ ਸਭਾ,*
*ਸ੍ਰੀ ਜੀਵਨ ਨਗਰ*



Namdhari Elibrary NamdhariElibrary@gmail.com

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੫੦ਵੇਂ ਗੁਰਗੱਦੀ ਵਰ੍ਹੇ ਨੂੰ ਸਮਰਪਿਤ ਨਿਊਯਾਰਕ (ਅਮਰੀਕਾ) ਵਿਖੇ ਪਹਿਲਾ (ਸਥਾਨਕ) ਵਿਦਿਅਕ-ਸੰਮੇਲਨ

ਨਿਊਯਾਰਕ (ਅਮਰੀਕਾ)-੨੫-੨੬ ਜੁਲਾਈ ਨੂੰ ਨਿਊਯਾਰਕ ਦੀ ਨਾਮਧਾਰੀ ਸੰਗਤ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੫੦ਵੇਂ ਗੁਰਗੱਦੀ ਵਰ੍ਹੇ ਦੇ ਸੁਭਾਗ ਅਵਸਰ ਤੇ ਦੋ ਦਿਨਾ ਵਿਦਿਅਕ ਸੰਮੇਲਨ ਦਾ ਆਯੋਜਨ ਕੀਤਾ ਗਿਆ। ਦੋ ਮਹੀਨੇ ਪਹਿਲੋਂ ਤੋਂ ਹੀ ਸੇਠ ਬਲਦੇਵ ਸਿੰਘ ਚਾਵਲਾ, ਜਗਪਾਲ ਸਿੰਘ ਜੱਜ ਅਤੇ ਜਸਬੀਰ ਸਿੰਘ ਆਦਿ ਸੱਜਣਾਂ ਦੇ ਸਹਿਯੋਗ ਨਾਲ ਸੁਦਰਸ਼ਨ ਸਿੰਘ, ਸਰਮੁਖ ਸਿੰਘ ਨੇ ਸੰਮੇਲਨ ਦਾ ਪ੍ਰੋਗਰਾਮ ਉਲੀਕਿਆ। ਸੰਤ ਸੁਖਦੇਵ ਸਿੰਘ ਨੇ ਪ੍ਰੋਗਰਾਮ ਦੀ ਰੂਪਰੇਖਾ ਅਤੇ ਬੱਚਿਆਂ ਦੇ ਮੁਕਾਬਲੇ ਕਰਵਾਉਣ ਲਈ ਲਿਖਤੀ ਮੈਟਰ ਸ੍ਰੀ ਭੈਣੀ ਸਾਹਿਬੋਂ ਭੇਜ ਦਿੱਤਾ। ਨਿਊਯਾਰਕ ਅਤੇ ਹੋਰ ਨਜ਼ਦੀਕੀ ਸ਼ਹਿਰਾਂ ਦੀਆਂ ਸੰਗਤਾਂ ਨੇ ਬੜੇ ਉਤਸ਼ਾਹ ਨਾਲ ਬੱਚਿਆਂ ਨੂੰ ਤਿਆਰੀ ਕਰਵਾਉਣੀ ਸ਼ੁਰੂ ਕੀਤੀ। ੨੫-੨੬ ਜੁਲਾਈ ਦਿਨ ਸ਼ਨੀ-ਐਤਵਾਰ ਨਿਊਯਾਰਕ ਤੋਂ ਬਿਨਾਂ ਬਾਲਟੀਮੋਰ, ਵਾਸ਼ਿੰਗਟਨ, ਨਿਊਜਰਸੀ, ਵਰਜੀਨਿਆ ਆਦਿ ਸ਼ਹਿਰਾਂ ਤੋਂ ਵੀ ਨਾਮਧਾਰੀ ਸੰਗਤਾਂ ਆਪਣੇ ਬੱਚਿਆਂ ਨੂੰ ਲੈ ਕੇ ਸੰਮੇਲਨ ਵਿਚ ਸ਼ਾਮਲ ਹੋਏ। ਨਾਮਧਾਰੀ ਬੱਚਿਆਂ ਸਬ ਜੂਨੀਅਰ (੫ ਤੋਂ ੧੦ ਸਾਲ) ਜੂਨੀਅਰ (੧੦ ਤੋਂ ੧੫ ਸਾਲ) ਅਤੇ ਸੀਨੀਅਰ (੧੫ ਤੋਂ ੨੦ ਸਾਲ) ਦੇ ਧਾਰਮਿਕ ਮੁਕਾਬਲੇ ਕਰਵਾਏ ਗਏ। ਜਿਨ੍ਹਾਂ ਵਿਚ ਨਾਮ-ਸਿਮਰਨ, ਅਰਦਾਸ, ਗੁਰੂ ਸਾਹਿਬਾਨ ਦੇ ਨਾਮ, ਜਪੁਜੀ ਸਾਹਿਬ, ਲਿਖਤੀ-ਇਤਿਹਾਸਿਕ, ਕਵਿਤਾ, ਭਾਸ਼ਨ ਅਤੇ ਸਵਾਲ-ਜੁਆਬ, ਡਰਾਇੰਗ ਆਦਿ ਮੁਕਾਬਲੇ ਕਰਵਾਏ ਗਏ।

੨੫ ਜੁਲਾਈ ਬਾਦ ਦੁਪਹਿਰ ਨਾਮਧਾਰੀ ਗੁਰਦੁਆਰਾ (ਓਜਨ ਪਾਰਕ-ਨਿਊਯਾਰਕ ਵਿਖੇ) ਸਫੈਦ ਰੌਣਕ ਪਸਰ ਗਈ। ਸਾਮ੍ਹਣੇ ਸਤਿਗੁਰੂ ਜੀ ਦੇ ਆਸਣ ਅਤੇ ਪਾਲਕੀ ਪਿਛੇ ਦੀਵਾਰ ਨਾਲ ਬਹੁਤ ਸੁੰਦਰ ਵੱਡਾ ਬੈਨਰ ਲੱਗਾ ਹੋਇਆ ਸੀ। ਜਿਸ ਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਏ ਵਿਦਿਅਕ ਸੰਮੇਲਨ (ਸ੍ਰੀ ਭੈਣੀ ਸਾਹਿਬ) ਦੀਆਂ ਤਸਵੀਰਾਂ ਅਤੇ ਸ੍ਰੀ ਸਤਿਗੁਰੂ ਜੀ ਦੇ ੫੦ਵੇਂ ਗੁਰਗੱਦੀ ਵਰ੍ਹੇ ਨੂੰ ਸਮਰਪਿਤ ਲੋਗੋ ਬੜੇ ਆਕਰਸ਼ਕ ਸਨ। ਗੁਰਦੁਆਰੇ ਦਾ ਹਾਲ ਵੀ ਸਤਿਗੁਰੂ ਨਾਨਕ ਦੇਵ ਜੀ ਤੋਂ ਵਰਤਮਾਨ ਸਤਿਗੁਰੂ ਜੀ ਤੱਕ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਨਾਲ ਸੱਜਿਆ ਹੋਇਆ ਸੀ।

ਸੰਮੇਲਨ ਦਾ ਵਿਧੀਵਤ ਆਰੰਭ ਕਰਨ ਲਈ ਬੀਬੀਆਂ-ਸਤਵਿੰਦਰ ਕੌਰ, ਅਮਨਪ੍ਰੀਤ ਕੌਰ ਕੋਮਲ, ਗੁਰਨਾਮ ਕੌਰ ਅਤੇ ਹਰਦੀਪ ਕੌਰ.ਨੇ 'ਤੂ ਠਾਕੁਰ ਤੁਮ ਪਹਿ ਅਰਦਾਸ' ਸ਼ਬਦ ਗਾਇਨ ਕਰਕੇ ਕੀਤਾ। ਉਪਰੰਤ ਸਰਮੁਖ ਸਿੰਘ ਨੇ ਮੰਚ ਸੰਭਾਲਦਿਆਂ ਸੰਖੇਪ ਵਿਚ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਉਪਦੇਸ਼ ਵਿਚ ਫੁਰਮਾਉਂਦੇ ਸਨ ਕਿ "ਕਿਸੇ ਕੌਮ ਦਾ ਭਵਿੱਖ ਨੌਜੁਆਨਾਂ ਤੇ ਹੁੰਦਾ ਹੈ ਨਾ ਬੱਚੇ ਕੁਝ ਕਰ ਸਕਦੇ ਹਨ, ਨਾ ਬਜ਼ੁਰਗ।" ਆਪ ਜੀ ਇਹ ਵੀ ਹੁਕਮ ਕਰਿਆ ਕਰਦੇ ਸਨ-"ਹਰ ਸਿੱਖ ਦੇ ਬੱਚੇ 'ਚੋਂ ਰਾਗ ਦੀ ਕੁਝ ਨਾ ਕੁਝ ਖੁਸ਼ਬੂ ਜ਼ਰੂਰ ਆਉਣੀ ਚਾਹੀਦੀ ਹੈ।" ਅੱਟਲ ਪ੍ਰਤਾਪੀ ਸਤਿਗੁਰੂ ਜੀ ਦੇ ਸੁਪਨਿਆਂ ਦੀ ਸਾਕਾਰਤਾ ਲਈ ਅਤੇ ਨਾਮਧਾਰੀ ਨੌਜੁਆਨਾਂ ਨੂੰ ਕਲਿਜੁਗ ਦੇ ਅਸਰ ਤੋਂ ਬਚਾ ਕੇ ਸਿੱਖੀ ਰਹਿਤ-ਮਰਿਯਾਦਾ ਵਿਚ ਪੱਕਿਆਂ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਵਿਦਿਅਕ ਜਥਾ ਸਥਾਪਿਤ ਕਰਕੇ ੧੯੬੫ ਈ. ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪਹਿਲਾ ਸਰਬ ਹਿੰਦ ਨਾਮਧਾਰੀ ਵਿਦਿਅਕ ਸੰਮੇਲਨ ਕੀਤਾ। ਫੇਰ ਕੁਝ ਵਰ੍ਹਿਆਂ ਬਾਦ ਨਾਮਧਾਰੀ ਬੀਬੀਆਂ ਦਾ ਵਿਦਿਅਕ ਜਥਾ ਬਣਾ ਕੇ ਬੀਬੀਆਂ ਦਾ ਸੰਮੇਲਨ ਵੀ ਆਰੰਭ ਕੀਤਾ। ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਵਿਦਿਅਕ ਜਥਾ ਅੱਜ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਰੂਪ ਵਿਚ ਸੰਸਾਰ ਭਰ ਵਿਚ ਫੈਲਿਆ ਹੋਇਆ ਹੈ।

ਇਸ ਤੋਂ ਬਾਦ ਸ਼ੁਰੂ ਹੋਇਆ ੫ ਤੋਂ ੧੦ ਸਾਲ ਦੇ ਛੋਟੇ-ਛੋਟੇ ਬੱਚਿਆਂ ਦਾ ਪ੍ਰੋਗਰਾਮ। ਇਸ ਸਬ-ਜੂਨੀਅਰ ਮੁਕਾਬਲੇ ਵਿਚ ਨਾਮ-ਸਿਮਰਨ, ਅਰਦਾਸ ਅਤੇ ਡਰਾਇੰਗ ਮੁਕਾਬਲੇ ਕਰਵਾਏ ਗਏ। ਜੂਨੀਅਰ ਵਿਚ ੧੦ ਤੋਂ ੧੫ ਸਾਲ ਦੇ ਬੱਚਿਆਂ ਨੇ ਵੀ ਨਾਮ ਸਿਮਰਨ, ਕੰਠੋਂ ਜਪੁਜੀ ਸਾਹਿਬ, ਕਵਿਤਾ, ਲਿਖਤੀ ਇਤਿਹਾਸਿਕ ਅਤੇ ਪੇਂਟਿੰਗ ਮੁਕਾਬਲਿਆਂ ਵਿਚ ਭਾਗ ਲਿਆ। ਮਾਪਿਆਂ ਦੀ ਮੇਹਨਤ ਪ੍ਰਤੱਖ ਝਲਕਦੀ ਸੀ ਜਿਨ੍ਹਾਂ ਨੇ ਬੱਚਿਆਂ ਨੂੰ ਡੇਢ-ਦੋ ਮਹੀਨੇ ਬੜੀ ਲਗਨ ਨਾਲ ਮੇਹਨਤ ਕਰਵਾਈ।-ਅੱਜ ਦਾ ਪ੍ਰੋਗਰਾਮ ਬਹੁਤ ਰੌਚਕ ਸੀ ਨਾਮ ਸਿਮਰਨ ਕਰਦੇ ਬੱਚਿਆਂ ਦਾ ਸਮੂਹ ਕਿਸੇ ਰਿਸ਼ੀ-ਆਸ਼ਰਮ ਵਰਗਾ ਜਾਪਦਾ ਸੀ। ਨਿਊਯਾਰਕ ਦਾ ਗੁਰਦੁਆਰਾ ਤਾਂ ਜਿਵੇਂ ਸ੍ਰੀ ਭੈਣੀ ਸਾਹਿਬ ਹੀ ਬਣਿਆ ਹੋਇਆ ਸੀ-ਅੱਜ ੨੫ ਜੁਲਾਈ ਦਾ ਪ੍ਰੋਗਰਾਮ ਦੁਪਹਿਰ ੧ ਵਜੇ ਤੋਂ ਰਾਤ ੧੦ ਵਜੇ ਤੱਕ ਚੱਲਿਆ। ਬੜਾ ਹੀ ਰੌਚਕ ਪ੍ਰੋਗਰਾਮ ਸੀ। ਕਈ ਬੱਚਿਆਂ ਨੂੰ ਕੁੱਛੜ ਚੁੱਕ ਕੇ ਮਾਈਕ ਤੇ ਬੁਲਵਾਇਆ ਜਾ ਰਿਹਾ ਸੀ। ਨਾ ਕੋਈ ਅੱਕਿਆ, ਨਾ ਥੱਕਿਆ ਕਿਉਂਕਿ ਸਾਰੇ ਸ੍ਰੋਤੇ ਵੀ ਤਾਂ ਬੱਚਿਆਂ ਦੇ ਮਾਪੇ ਜਾਂ ਸਾਕ ਸਬੰਧੀ ਹੀ ਸਨ।

ਦੂਸਰੇ ਦਿਨ ੨੬ ਜੁਲਾਈ ਐਤਵਾਰ ਪੂਰੇ ਦਿਨ ਦੀ ਛੁੱਟੀ ਹੋਣ ਕਰਕੇ ਪ੍ਰੋਗਰਾਮ ਦਿਨੇ ੯ ਵਜੇ ਸ਼ੁਰੂ ਹੋ ਗਿਆ। ਸੀਨੀਅਰ (੧੫ ਤੋਂ ੨੦ ਸਾਲ) ਬੱਚਿਆਂ ਦਾ ਪ੍ਰੋਗਰਾਮ ਸੀ। ਸੀਨੀਅਰ ਬੱਚਿਆਂ ਦੇ ਭਾਸ਼ਨ ਅਤੇ ਕਵਿਤਾ ਆਦਿ ਬਹੁਤ ਪ੍ਰਭਾਵਸ਼ਾਲੀ ਸਨ। ਇਨ੍ਹਾਂ ਬੱਚਿਆਂ ਨੇ ਵੀ ਨਾਮ-ਸਿਮਰਨ,



Namdhari Elibrary NamdhariElibrary@gmail.com

ਕੰਠੋਂ ਜਪੁਜੀ ਸਾਹਿਬ, ਕਵਿਤਾ, ਭਾਸ਼ਨ, ਸਵਾਲ-ਜੁਆਬ, ਲਿਖਤੀ ਇਤਿਹਾਸਿਕ ਅਤੇ ਪੇਂਟਿੰਗ ਮੁਕਾਬਲਿਆਂ ਵਿਚ ਭਾਗ ਲਿਆ।

ਇਸ ਸਾਰੇ ਪ੍ਰੋਗਰਾਮ ਵਿਚ ਜੱਜ ਸਾਹਿਬਾਨ ਸਨ ਸੇਠ ਬਲਦੇਵ ਸਿੰਘ, ਸੇਠ ਸ਼ੇਰ ਸਿੰਘ ਅਤੇ ਸੰਤ ਰਣਧੀਰ ਸਿੰਘ 'ਧੀਰਾ'। ਸਾਰੇ ਪ੍ਰੋਗਰਾਮ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਪ੍ਰਧਾਨ ਸਵਰਣ ਸਿੰਘ ਨਾਲ ਰਵਿੰਦਰ ਸਿੰਘ, ਗੁਰਿੰਦਰ ਸਿੰਘ ਭਾਰਤੀ, ਅਮਰਜੀਤ ਸਿੰਘ (ਪ੍ਰਧਾਨ) ਜਸਬੀਰ ਸਿੰਘ, ਜਸਪਾਲ ਸਿੰਘ 'ਜੱਜ', ਸੁਖਬੀਰ ਸਿੰਘ ਫੌਜੀ, ਅਵਤਾਰ ਸਿੰਘ, ਪਰਮਜੀਤ ਸਿੰਘ, ਗੁਰਮੁਖ ਸਿੰਘ, ਨਰਿੰਦਰ ਸਿੰਘ, ਬਲਵਿੰਦਰ ਸਿੰਘ (ਸਤਿਗੁਰੂ ਸਵੀਟਸ ਵਾਲੇ), ਬਲਵਿੰਦਰ ਸਿੰਘ ਰਾਜਾ ਆਦਿ ਸੱਜਣਾਂ ਨੇ ਭਰਪੂਰ ਸਹਿਯੋਗ ਦਿੱਤਾ। ਪਹਿਲੇ ਦਿਨ ਦੇ ਲੰਗਰ ਦੀ ਸੇਵਾ ਨਿਊਯਾਰਕ ਦੀ ਸੰਗਤ ਵਲੋਂ ਅਤੇ ਦੂਸਰੇ ਦਿਨ ਜਸਪਾਲ ਸਿੰਘ ਜੱਜ ਵਲੋਂ ਹੋਈ।

## ਲਾਇਲਪੁਰ ਖਾਲਸਾ ਕਾਲਜ 'ਚ ਨਿਹੰਗ ਸਿੰਘਾਂ ਬਾਰੇ ਫੋਟੋ ਪ੍ਰਦਰਸ਼ਨੀ

ਜਲੰਧਰ: ਪਿਛਲੇ ਦਿਨੀ ਨਿਹੰਗ ਸਿੰਘਾਂ ਬਾਰੇ ਇਕ ਫੋਟੋ ਪ੍ਰਦਰਸ਼ਨੀ ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਗੁਰਦੁਆਰੇ ਦੇ ਖੁੱਲ੍ਹੇ ਹਾਲ ਵਿਚ ਸ. ਗੁਰਬੀਰ ਸਿੰਘ ਬਰਾੜ ਵਲੋਂ ਲਗਾਈ ਗਈ। ਇਹ ਤਾਂ ਪਤਾ ਨਹੀਂ ਕਿ ਇਸ ਫੋਟੋਗ੍ਰਾਫਰ ਨੇ ਕਿੱਥੇ-ਕਿੱਥੇ ਜਾ ਕੇ ਜਾਂ ਕਿਹੜੀ-ਕਿਹੜੀ ਨਿਹੰਗ ਛਾਉਣੀ 'ਚੋਂ ਜਾਂ ਕਿਹੜੇ-ਕਿਹੜੇ ਮੇਲੇ 'ਚੋਂ ਇਹ ਤਸਵੀਰਾਂ ਖਿੱਚੀਆਂ ਹੋਣਗੀਆਂ, ਪਰ ਇਸਦੀਆਂ ਕੁੱਝ ਤਸਵੀਰਾਂ ਤਾਂ ਮੈਂ ਆਪ ਮੂੰਹੋਂ ਬੋਲਦੀਆਂ ਸੁਣੀਆਂ-ਦੇਖੀਆਂ ਹਨ ਜਿਵੇਂ ਕਿ ਰਣਸਿੰਘਾ ਵਜਾਉਂਦੇ ਇਕ ਨਿਹੰਗ ਦੀ ਤਸਵੀਰ, ਸਿਰ ਤੇ ਚੱਕਰ ਘੁਮਾਉਂਦੇ ਇਕ ਨਿਹੰਗ ਦੀ ਤਸਵੀਰ, ਸ਼ਸਤਰਾਂ ਦੇ ਜੌਹਰ ਵਿਖਾਉਂਦੇ ਦੋ ਨਿਹੰਗਾਂ ਦੀ ਤਸਵੀਰ, ਘੋੜੇ ਦੇ ਮੂੰਹ ਨੂੰ ਚੁੰਮਦੇ ਇਕ ਨਿਹੰਗ ਦੀ ਤਸਵੀਰ, ਘੋੜੇ ਨੂੰ ਧਰਤੀ ਤੇ ਲਿਟਾਉਂਦੇ ਇਕ ਨਿਹੰਗ ਦੀ ਤਸਵੀਰ, ਘੋੜੇ ਨੂੰ ਨਦੀ 'ਚ ਇਸ਼ਨਾਨ ਕਰਵਾਉਂਦੇ ਇਕ ਨਿਹੰਗ ਦੀ ਤਸਵੀਰ, ਦੋ ਘੋੜਿਆਂ ਤੇ ਖੜ੍ਹਕੇ ਘੋੜੇ ਭਜਾਉਂਦੇ ਇਕ ਨਿਹੰਗ ਦੀ ਤਸਵੀਰ ਅਤੇ ਹਰਿਮੰਦਰ ਸਾਹਿਬ-ਅਕਾਲ ਤਖਤ ਸਾਹਿਬ ਦੀ ਤਸਵੀਰ ਨੇ ਮੈਨੂੰ ਬੇਹੱਦ ਪ੍ਰਭਾਵਤ ਕੀਤਾ ਹੈ। ਇਸ ਪ੍ਰਦਰਸ਼ਨੀ ਵਿਚ ਕੇਵਲ ੪੭ ਤਸਵੀਰਾਂ ਹੀ ਪ੍ਰਦਰਸ਼ਤ ਕੀਤੀਆਂ ਗਈਆਂ, ਪਰ ਇਨ੍ਹਾਂ ਨਾਲ ਇਕ ਨਵਾਂ ਸੰਸਾਰ ਵੇਖਣ ਨੂੰ ਮਿਲਦਾ ਹੈ।

ਇਸ ਫੋਟੋ ਪ੍ਰਦਰਸ਼ਨੀ ਬਾਰੇ ਗੱਲ ਕਰਦਿਆਂ ਬਰਾੜ ਸਾਹਿਬ ਨੇ ਕਿਹਾ ਕਿ ਉਸਨੇ ਲਗਭਗ ੭੫੦੦ ਤਸਵੀਰਾਂ ਨਿਹੰਗ ਸਿੰਘਾਂ ਬਾਰੇ ਖਿੱਚੀਆਂ ਹਨ। ਜਿਸ ਤਰ੍ਹਾਂ ਇਸ ਫੋਟੋਗ੍ਰਾਫਰ ਨੇ ਨਿਹੰਗ ਸਿੰਘਾਂ ਦੀ ਜੀਵਨ-ਸ਼ੈਲੀ, ਨਿਹੰਗ ਸਿੰਘਾਂ ਦੀ ਖਾਧ-ਖੁਰਾਕ, ਨਿਹੰਗ ਸਿੰਘਾਂ ਦਾ ਆਪਣੇ ਘੋੜਿਆਂ ਨਾਲ ਪਿਆਰ, ਨਿਹੰਗ ਸਿੰਘਾਂ ਦਾ ਜੰਗੀ ਸ਼ਿਸ਼ਟਾਚਾਰ, ਨਿਹੰਗ ਸਿੰਘਾਂ ਦੀ ਸ਼ਸਤਰ ਵਿੱਦਿਆ, ਨਿਹੰਗ ਸਿੰਘਾਂ ਦੀ ਫੁਰਤੀ ਅਤੇ ਨਿਹੰਗ ਸਿੰਘਾਂ ਦੀ ਚੜ੍ਹਦੀ ਕਲਾ ਨੂੰ ਆਪਣੇ ਕੈਮਰੇ ਦੀ ਮਹੀਨ ਅੱਖ ਨਾਲ ਫੜਨ ਦਾ ਉੱਦਮ ਕੀਤਾ ਹੈ ਉਹ ਇਤਹਾਸਕ ਵੀ ਹੈ, ਨਵੇਕਲਾ ਵੀ ਹੈ ਤੇ ਪ੍ਰਸੰਸਾਮਈ ਵੀ। ਇਨ੍ਹਾਂ ਦੀ ਫੋਟੋਗ੍ਰਾਫੀ ਪ੍ਰਤੀ ਸੱਚੀ-ਸੁੱਚੀ ਲਗਨ ਵੇਖਕੇ ਲਗਦਾ ਹੈ ਕਿ ਇਹ ਹੋਣਹਾਰ ਫੋਟੋਗ੍ਰਾਫਰ ਪੰਜਾਬ ਦਾ ਹੀ ਨਹੀਂ ਸਗੋਂ ਭਾਰਤ ਦਾ ਨਾਂ ਵੀ ਰੌਸ਼ਨ ਕਰੇਗਾ। ਇਸ ਲਈ ਜਿੱਥੇ ਸਾਡਾ ਇਹ ਫੋਟੋਗ੍ਰਾਫਰ ਸ. ਗੁਰਬੀਰ ਸਿੰਘ ਬਰਾੜ ਵਧਾਈ ਦਾ ਹੱਕਦਾਰ ਹੈ ਓਥੇ ਲਾਇਲਪੁਰ ਖਾਲਸਾ ਕਾਲਜ ਜਲੰਧਰ ਦਾ ਪ੍ਰਬੰਧਕੀ ਸਟਾਫ ਖਾਸਕਰ ਡਾ. ਹਰਜਿੰਦਰ ਸਿੰਘ ਅੱਟਵਾਲ ਵੀ ਵਧਾਈ ਦਾ ਹੱਕਦਾਰ ਹੈ, ਜਿਸਨੇ ਇਸ ਤਰ੍ਹਾਂ ਦਾ ਕੁਝ ਨਵੇਕਲਾ ਵੇਖਣ ਨੂੰ ਸਾਡੀਆਂ ਅੱਖਾਂ ਨੂੰ ਦਿੱਤਾ।

*ਚਰਨ ਸੀਚੇਵਾਲਵੀ*
*੯੮੮੮੮-੦੨੩੨੩*

## ਮਹੰਤ ਆਤਮਾ ਸਿੰਘ ਸਨਖਤਰਾ ਜੀ ਨਮਿਤ ਸਮਾਗਮ

ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਤੇ ਸਤਿਜੁਗ ਅਖ਼ਬਾਰ ਦੇ ਲੰਮੇ ਸਮੇਂ ਤੱਕ ਰਹੇ ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਾ ਕਿਸੇ ਜਾਣਕਾਰੀ ਦੇ ਮੁਥਾਜ ਨਹੀਂ ਹਨ। ਉਹਨਾਂ ਦੀ ਪਵਿਤਰ ਯਾਦ ਨੂੰ ਤਾਜ਼ਾ ਕਰਦਿਆਂ ਉਹਨਾਂ ਦੇ ਪਰਿਵਾਰ ਵੱਲੋਂ ਇਕ ਸਮਾਗਮ ਆਯੋਜਤ ਕੀਤਾ ਗਿਆ। ਇਸੇ ਉਲੀਕੇ ਪ੍ਰੋਗਰਾਮ ਅਨੁਸਾਰ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ ਦੇ ਹੋਣਹਾਰ ਸ਼ਾਗਿਰਦ ਜਥੇਦਾਰ ਗੁਰਦੀਪ ਸਿੰਘ ਜੀ ਨੂੰ ਸੌਂਪਿਆ ਗਿਆ। ਮਿਤੀ ੯ ਅਗਸਤ ੨੦੦੯ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਨਾਲ ਪ੍ਰਾਰੰਭਤਾ ਹੋਈ। ਆਸਾ ਦੀ ਵਾਰ ਦੇ ਸੁਮੇਲ ਇਕ ਨਾਮ ਸਿਮਰਨ ਦੀ ਵਰਨੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਨਮਿਤ ਕੀਤੀ ਗਈ। ਵਰਨੀ ਤੋਂ ਉਪਰੰਤ ਹੱਲੇ ਦੀ ਦੀਵਾਨ ਰਾਹੀਂ ਜਥੇਦਾਰ ਜੀ ਨੇ ਮਹੰਤ ਜੀ ਦੇ ਪਿਛੋਕੜ ਅਤੇ ਵਰਤਮਾਨ ਜੀਵਨ ਦੀਆਂ ਪ੍ਰਾਪਤੀਆਂ ਦਸੀਆਂ। ਉਹਨਾਂ ਦਸਿਆ ਕਿ ਮਹੰਤ ਜੀ ਸਾਰੀ ਉਮਰ ਸਤਿਗੁਰੂ ਜੀ ਦੀ ਰਜ਼ਾ ਵਿਚ ਰਹੇ ਸਨ। ਬੜੇ ਕਠਿਨਾਈ ਦੇ ਸਮੇਂ 'ਚ ਵੀ ਅਡੋਲ ਰਹਿ ਸਤਿਗੁਰੂ ਜੀ ਦੀ ਰਜ਼ਾ ਨਿਭਾਈ। ਆਪਣੇ ਨੌਜੁਆਨ ਪੁੱਤਰ ਜੋਗਿੰਦਰ ਸਿੰਘ ਜੋ ਅਹੀਆਪੁਰ ਅੱਤਵਾਦੀ ਹਮਲੇ ਦਾ ਸ਼ਿਕਾਰ ਹੋਏ ਸਨ, ਦੇ ਅੰਤਿਮ ਸੰਸਕਾਰ ਤੇ ਆਪ ਸ਼ਬਦ ਪੜ੍ਹ ਕੇ ਨਾਮਧਾਰੀ ਮਰਿਯਾਦਾ ਦੀ ਇਕ ਉਦਾਹਰਣ ਪੇਸ਼ ਕੀਤੀ। ਉਹਨਾਂ ਦੀ ਲਿਖਣ ਭਗਤੀ ਜੋ ਅੱਜ ਵੀ ਉਹਨਾਂ ਦੇ ਜੀਵਨ ਤੇ ਝਾਤ ਪਾਉਂਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ



Namdhari Elibrary NamdhariElibrary@gmail.com

ਜਗਜੀਤ ਸਿੰਘ ਜੀ ਦੇ ਅੰਨਿਨ ਸੇਵਕਾਂ ਵਿਚ ਉਹਨਾਂ ਸ਼ੁਮਾਰ ਪ੍ਰਾਪਤ ਕੀਤਾ। ਸਾਰੀ ਉਮਰ ਉਹ ਜਿਸ ਤਰਾਂ ਪੰਥਕ ਕਾਰਜਾਂ ਨੂੰ ਸਮਰਪਤ ਸਨ, ਤੋਂ ਸਾਨੂੰ ਸੇਧ ਲੈਣੀ ਚਾਹੀਦੀ ਹੈ। ਇਸ ਤਰ੍ਹਾਂ ਮਹੰਤ ਜੀ ਦੇ ਜੀਵਨ ਦੇ ਝਾਤ ਪਾਉਂਦਿਆਂ ਜਥੇਦਾਰ ਜੀ ਨੇ ਖਾਸਾ ਆਨੰਦ ਬੰਨ੍ਹਿਆ। ਇਲਾਕੇ ਦੀ ਸਮੂਹ ਨਾਮਧਾਰੀ ਸੰਗਤ ਇਸ ਸਮੇਂ ਮੌਜੂਦ ਸੀ। ਮਹੰਤ ਜੀ ਦੇ ਚਲਾਣੇ ਉਪਰੰਤ ਮਿਤੀ ੧੦-੮-੧੯੯੮ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਕਿਰਪਾ ਕਰਕੇ ਉਹਨਾਂ ਦੇ ਗ੍ਰਹਿ ਵਿਖੇ ਚਰਨ ਪਾਏ ਤੇ ਮੇਲਾ ਕੀਤਾ ਸੀ। ਉਸੇ ਇਤਿਹਾਸਕ ਮੇਲੇ ਦੀ ਯਾਦ ਨੂੰ ਮਨਾਉਂਦਿਆ ਉਹਨਾਂ ਦੇ ਸਮੂਹ ਪਰਿਵਾਰ ਵੱਲੋਂ ਇਹ ਮੇਲਾ ਹਰ ਸਾਲ ਦੀ ਤਰਾਂ ਕੀਤਾ ਗਿਆ।

*—ਗੁਰਚਰਨ ਸਿੰਘ ਸਨਖਤਰਾ*

## ਨਾਮਧਾਰੀ ਵਿਦਿਅਕ ਜੱਥੇ ਵੱਲੋਂ ਸਮਾਗਮ

ਜਲੰਧਰ, ੧੯ ਜੁਲਾਈ ੨੦੦੯—ਵਿਸ਼ਵ ਨਾਮਧਾਰੀ ਵਿਦਿਅਕ ਜਥਾ ਦੀ ਪ੍ਰੇਰਨਾ ਰਾਹੀਂ ਨਾਮਧਾਰੀ ਵਿਦਿਅਕ ਜੱਥਾ ਅਤੇ ਨਾਮਧਾਰੀ ਇਸਤਰੀ ਵਿਦਿਅਕ ਜੱਥਾ ਜਲੰਧਰ ਸ਼ਹਿਰ ਵਲੋਂ ਨਾਮਧਾਰੀ ਸੰਗਤ ਦੇ ਸਹਿਯੋਗ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤੰਦਰੁਸਤੀ ਦੀ ਖੁਸ਼ੀ ਅਤੇ ਚੜ੍ਹਦੀ ਕਲਾ ਵਾਸਤੇ ਇਕ ਸਮਾਗਮ ਨਾਮਧਾਰੀ ਗੁਰਦੁਆਰਾ ਪ੍ਰੀਤ ਨਗਰ ਸੋਡਲ ਰੋਡ ਵਿਖੇ ਕੀਤਾ ਗਿਆ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਰਾਗੀ, ਸੰਤ ਸੁਰਿੰਦਰ ਸਿੰਘ ਪੱਪੂ, ਸੰਤ ਸੁਰਿੰਦਰ ਸਿੰਘ ਛਿੰਦਾ, ਗੁਰਮੀਤ ਸਿੰਘ ਸੋਨੂੰ, ਸੰਤ ਬਲਵਿੰਦਰ ਸਿੰਘ, ਸੰਤ ਸੰਤੋਖ ਸਿੰਘ ਅਤੇ ਨਾਮਧਾਰੀ ਵਿਦਿਅਕ ਜੱਥੇ ਦੇ ਨੌਜਵਾਨਾਂ ਵੱਲੋਂ ਕੀਤਾ ਗਿਆ। ਉਪਰੰਤ ਨੌਜਵਾਨ ਜਥੇਦਾਰ ਜਸਬੀਰ ਸਿੰਘ ਖਿਆਲਾ, ਸੰਤ ਸੁਖਵਿੰਦਰ ਸਿੰਘ ਲਾਇਲ, ਜਥੇਦਾਰ ਸ਼ਾਮ ਸਿੰਘ ਮੁਠੱਡਾ ਵਾਲਿਆਂ ਵਲੋਂ ਬਹੁਤ ਹੀ ਪ੍ਰਭਾਵਸ਼ਾਲੀ ਦੀਵਾਨ ਲਗਾ ਕੇ ਸਤਿਗੁਰੂ ਜੀ ਦਾ ਜੱਸ ਅਤੇ ਉਹਨਾਂ ਦੇ ਪਰਉਪਕਾਰਾਂ ਦਾ ਵਰਣਨ ਕਰਦੇ ਹੋਏ ਸਾਧ ਸੰਗਤ ਦਾ ਮਨ ਸਤਿਗੁਰੂ ਜੀ ਦੇ ਚਰਨਾਂ ਵਲ ਜੋੜੀ ਰੱਖਿਆ।

ਸੂਬਾ ਬਲਵਿੰਦਰ ਸਿੰਘ ਝੱਲ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ ਨੇ ਵਿਦਿਅਕ ਜੱਥੇ ਦੇ ਇਸ ਸਮਾਗਮ ਨੂੰ ਸ਼ਲਾਘਾਯੋਗ ਉਦਮ ਦੱਸਿਆ ਅਤੇ ਕਿਹਾ ਕਿ ਅਸੀਂ ਵਿਦਿਅਕ ਜੱਥੇ ਨੂੰ ਸਹਿਯੋਗ ਦੇਵਾਂਗੇ ਤਾਂ ਜੋ ਸਾਰੇ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਬਣੇ ਰਹਿਣ।

ਨਾਮਧਾਰੀ ਵਿਦਿਅਕ ਜੱਥਾ ਅਤੇ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੇ ਨੌਜਵਾਨ ਬੱਚੇ ਅਤੇ ਬੱਚੀਆਂ ਵਲੋਂ ਸ਼ਬਦ ਗਾਇਨ, ਤਬਲਾ ਵਾਦਨ, ਭਾਸ਼ਨ ਅਤੇ ਕਵਿਤਾਵਾਂ ਆਦਿ ਪੜ੍ਹੀਆਂ ਗਈਆਂ। ਇਸ ਮੌਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤੰਦਰੁਸਤੀ ਅਤੇ ਚੜ੍ਹਦੀ ਕਲਾ ਵਾਸਤੇ ਗਿਆਰਾਂ ਪਾਠਾਂ ਦੇ ਭੋਗ ਪਾਏ ਗਏ। ਇਸ ਮੌਕੇ ਸੰਤ ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਸੰਤ ਹਰਜੀਤ ਸਿੰਘ ਮੁਠੱਡਾ ਜਨਰਲ ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ, ਸੰਤ ਸੁਖਵਿੰਦਰ ਸਿੰਘ ਲਾਇਲ ਸਕੱਤਰ, ਸੰਤ ਬਲਬੀਰ ਸਿੰਘ ਖਜਾਨਚੀ, ਸੰਤ ਸੁਰਿੰਦਰ ਸਿੰਘ ਛਿੰਦਾ ਕਨਵੀਨਰ ਦੋਆਬਾ, ਸੰਤ ਸੁਰਜੀਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਜਲੰਧਰ, ਸੰਤ ਦੀਪ ਸਿੰਘ ਸਕੱਤਰ ਨਾਮਧਾਰੀ ਗੁਰਦੁਆਰਾ, ਸੰਤ ਬਚਨ ਸਿੰਘ ਖਜ਼ਾਨਚੀ ਜਤਿੰਦਰਪਾਲ ਸਿੰਘ ਚਿੰਕਾ, ਬੀਬੀ ਲਖਵਿੰਦਰ ਕੌਰ ਪ੍ਰਧਾਨ, ਨਾਮਧਾਰੀ ਇਸਤਰੀ ਵਿਦਿਅਕ ਜਥਾ ਜਲੰਧਰ ਬੀਬੀ ਰੁਪਿੰਦਰ ਕੌਰ ਸਕੱਤਰ ਨਾਮਧਾਰੀ ਇਸਤਰੀ ਵਿਦਿਅਕ ਜੱਥਾ ਜਲੰਧਰ ਆਦਿ ਵਿਸ਼ੇਸ਼ ਰੂਪ ਵਿਚ ਹਾਜ਼ਰ ਸਨ। ਸਾਧ ਸੰਗਤ ਦਾ ਧੰਨਵਾਦ ਕਮਲਜੀਤ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ ਜਲੰਧਰ ਵਲੋਂ ਕੀਤਾ ਗਿਆ। ਗੁਰੂ ਦਾ ਲੰਗਰ ਵਰਤਾਇਆ ਗਿਆ।

*—ਸੁਰਿੰਦਰ ਸਿੰਘ ਛਿੰਦਾ*
*ਕਨਵੀਨਰ ਨਾਮਧਾਰੀ ਵਿਦਿਅਕ ਜੱਥਾ ਜਲੰਧਰ ਜੋਨ*

## ਸਤਿਗੁਰ ਮਿੱਤਰ ਮੇਰਾ ਬਾਲ ਸਖਾਈ

ਮੇਰੇ ਪੀਂਘ-ਛਾਲ ਦੇ ਸਾਥੀ ਗੁਰੂ-ਸੱਜਣਾ!
ਭਾਵੇਂ ਬੋਲ ਤੇ ਭਾਵੇਂ ਨਾ ਬੋਲ-ਪਰ ਵੱਸ ਅੱਖੀਆਂ ਦੇ ਕੋਲ!
ਮੇਰੇ ਬਚਪਨ ਵਿਚ ਦਾਦੀ ਜੀ ਨੇ ਇਕ ਪੰਡਿਤ ਨੂੰ ਮੇਰਾ ਹੱਥ ਵਿਖਾਇਆ। ਜੋ ਉਮਰ ਮੇਰੀ ਉਸਨੇ ਦੱਸੀ- ਓਹਦੇ ਵਿਚੋਂ ਮੇਰੇ ਕੁਝ ਵਰ੍ਹੇ ਬਾਕੀ ਨੇ।
ਏਹ ਧਰਤੀ ਏਹ ਆਕਾਸ਼ ਮੇਰੀ ਗੱਲ ਦੇ ਜ਼ਾਮਨ ਹਨ-ਓਹ ਵਰ੍ਹੇ ਮੈਂ ਸੱਚੇ ਦਿਲੋਂ ਤੇਰੇ ਅਰਪਨ ਕਰਦਾ ਹਾਂ।
ਪਰ ਇਕ ਅਰਜ਼ ਹੈ ਮੈਨੂੰ ਆਪਣੀ ਹਜ਼ੂਰੀ ਵਿਚ ਰਵਾਨਾ ਕਰਨ ਦੀ ਮੇਹਰ ਕਰੋਗੇ।

**(ਸ੍ਰੀ ਭੈਣੀ ਸਾਹਿਬ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸਮੇਂ, ਮਨ ਵਿਚ ਆਏ ਵਿਚਾਰ)**

*—ਸਾਧੂ ਸਿੰਘ ਕਿਸਾਨ*



Namdhari Elibrary NamdhariElibrary@gmail.com

# ਪ੍ਰਤੀਕਿਰਿਆ

ਵਰਿਆਮ ਦਾ ਇਕ ਬੜਾ ਲਾਸਾਨੀ ਅੰਕ-"ਸਤਿਗੁਰੂ ਜਗਜੀਤ ਸਿੰਘ ਗੁਰਗੱਦੀ ਅਰਧ ਸ਼ਤਾਬਦੀ ਵਿਸ਼ੇਸ਼ ਅੰਕ"- ਆਪ ਤੋਂ ਦਸਤੀ ਪ੍ਰਾਪਤ ਕਰਕੇ, 'ਸੁਵਰਨ-ਜੈਅੰਤੀ' ਵਾਲੇ ਦਿਨ, ਸ੍ਰੀ ਭੈਣੀ ਸਾਹਿਬੋਂ ਮੁੜਦਿਆਂ ਕੁਝ ਰਾਹ ਵਿਚ ਤੇ ਕੁਝ ਅਗਲੇ ਤੜਕੇ ਪੜ੍ਹ ਕੇ ਮੁਕਾਇਆ। ਹੁਣ ਸਮਝ ਆਈ ਕਿ ਵਰਿਆਮ ਐਤਕੀਂ ਲੇਟ ਕਿਉਂ ਆਇਆ ਸੀ। ਡਾਕ ਰਾਹੀਂ ਕਾਪੀ ਅਗਲੇ ਦਿਨ ਮਿਲੀ। ਪਹਿਲਾਂ ਤੋਂ ਦਸ ਕੁ ਦਿਨ ਲੇਟ। ਪਰ ਤੁਸਾਂ ਲੇਟ ਕੱਢ ਦਿੱਤੀ ਸੀ, ਇਹ ਯਾਦਗਾਰੀ ਅੰਕ ਪੇਸ਼ ਕਰਕੇ। ਵਰਿਆਮ ਦੇ ਚਿਰਾਂ ਤੋਂ ਛਪਦੇ ਆ ਰਹੇ ਵਿਸ਼ੇਸ਼ ਅੰਕਾਂ ਦੀ ਲੜੀ ਵਿਚ ਇਕ ਹੋਰ ਜ਼ਿਕਰਯੋਗ ਵਾਧਾ ਹੋ ਗਿਆ ਸੀ।

ਮੁੱਖ ਪੰਨੇ ਤੇ, ਜੋ ਸੁਨਹਿਰੀ-ਜੈਅੰਤੀ ਨੂੰ ਸਮਰਪਿਤ ਹੋਣ ਕਾਰਨ ਸੁਨਹਿਰੀ ਭਾਹ ਮਾਰਦਾ ਹੈ, ਗੁਰੜਾ ਦੀ ਦਸਤਾਰ ਸਜਾਉਂਦੇ ਯੁਵਾ ਸਤਿਗੁਰੂ ਜਗਜੀਤ ਸਿੰਘ ਹਨ। ਬੜੀ ਨੀਝ ਨਾਲ ਇਸ ਅਲੌਕਿਕ ਦ੍ਰਿਸ਼ ਨੂੰ ਨਿਹਾਰ ਰਹੇ ਹਨ, ਰਾਧਾ ਸੁਆਮੀ ਜਗਤ ਦੇ ਮਹਾਰਾਜ ਚਰਨ ਸਿੰਘ ਅਤੇ ਮਹਾਰਾਜ ਕਿਰਪਾਲ ਸਿੰਘ ਜੀ ਅਤੇ ਸਾਹਵੇਂ ਪੜਚੋਲਵੀਂ ਨਜ਼ਰ ਨਾਲ, ਤਮਾਮ ਘਟਨਾ ਕਰਮ ਦਾ ਅਵਲੋਕਨ ਕਰ ਰਹੇ ਹਨ, ਪ੍ਰੀਤਮ ਸਿੰਘ ਪੰਛੀ ਦੇ ਸ਼ਬਦਾਂ ਵਿਚ 'ਨਾਮਧਾਰੀ ਚਾਣਕਿਆ' ਅਤੇ ਮੇਰੇ ਸਮੇਤ ਅਨੇਕਾਂ ਨਾਮਧਾਰੀ ਸਾਹਿਤਕਾਰਾਂ ਦੇ ਪ੍ਰੇਰਣਾ-ਸਰੋਤ ਮਸਤਾਨੀ ਸ਼ਖਸੀਅਤ, ਨਸਰ ਨਜ਼ਮ ਦੇ ਧਨੀ, ਸੰਤ ਇੰਦਰ ਸਿੰਘ ਚੱਕਰਵਰਤੀ। ਹੇਠਲੇ ਫੋਟੋ ਵਿਚ ਟਾਈਟਲ ਪੇਜ ਤੇ ਹੀ ਵਿਸ਼ਾਲ ਸੰਗਤ, ਪ੍ਰਤਿਸ਼ਟ ਜਨਾਂ ਦੀ ਮੌਜੂਦਗੀ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਥਮ ਸੰਗਤ ਦਰਸ਼ਨ ਹਨ। ਅਗਲੇਰੇ ਪੰਨਿਆਂ ਤੇ ਪ੍ਰਸਿੱਧ ਸੰਗੀਤਕਾਰਾਂ ਨਾਲ ਅਤੇ ਵੱਖ ਵੱਖ ਮੁਦਰਾਵਾਂ ਵਿਚ ਤਸਵੀਰਾਂ ਆਪਣੀ ਕਹਾਣੀ ਆਪ ਕਹਿੰਦੀਆਂ ਹਨ।

ਇਹ ਤੁਹਾਡੀ ਖੂਬੀ ਹੈ ਜੋ ਸੀਮਿਤ ਸਾਧਨਾਂ ਦੇ ਬਾਵਜੂਦ ਨਾਮਵਰ ਸ਼ਖਸੀਅਤਾਂ ਦੇ ਲੇਖ ਵੀ ਛਾਪਦੇ ਹੋ ਤੇ ਸਜਣਾਂ ਮਿੱਤਰਾਂ ਦੇ ਮੁਲਾਹਜੇ ਵੀ ਤੋਰੀ ਰੱਖਦੇ ਹੋ। ਸਾਰੇ ਹੀ ਸਤਿਕਾਰਯੋਗ ਵਿਦਵਾਨਾਂ ਤੋਂ ਖਿਮਾ ਸਹਿਤ ਲਿਖਣ ਤੇ ਮਜਬੂਰ ਹਾਂ ਕਿ ਇਸ ਅੰਕ ਦੀ ਸਭ ਤੋਂ ਮੁੱਲਵਾਨ ਰਚਨਾ ਪ੍ਰਿੰਸੀਪਲ ਜਸਪਾਲ ਸਿੰਘ ਰੰਧਾਵਾ ਦੀ 'ਮਾਨਵੀ ਭਾਵਾਂ ਨੂੰ ਸਮਝਣ ਵਾਲੀ ਸ਼ਖਸੀਅਤ ਹੈ।' ਇਸ ਵਿਚ ਰੰਧਾਵਾ ਸਾਹਿਬ ਨੇ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੇ ਮਹਿਲ ਮਾਤਾ ਰਜਿੰਦਰ ਕੌਰ ਜੀ ਦੇ ਭਤੀਜੇ ਹਨ, ਜਿਹਨਾਂ ਨੂੰ ਅਨੰਦ ਉਪਰੰਤ ਗੁਰੂ ਘਰ ਵਿਚ ਮਸਾਂ ਵਰ੍ਹਾ ਕੁ ਹੀ ਬਿਤਾਉਣਾ ਮਿਲਿਆ ਅਤੇ ਉਹ ਅਕਾਲ ਚਲਾਣਾ ਬੜੀ ਛੋਟੀ ਉਮਰੇ ਕਰ ਗਏ। ਉਹਨਾਂ ਦੇ ਵਿਛੋੜੇ ਦੇ ਸੱਲ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਵੇਂ ਧੁਰ ਅੰਤਰ ਸਹੇਜਿਆ ਇਸ ਦਾ ਸਜੀਵ ਚਿਤਰਣ ਹੈ। ਅਤੇ ਮਾਤਾ ਜੀ ਦੇ ਪੇਕਾ ਪਰਿਵਾਰ ਕਾਲੂ ਵਹਿਰ (ਹੁਸ਼ਿਆਰਪੁਰ) ਨਾਲ ਸਤਿਗੁਰੂ ਜੀ ਦੇ ਜੀਵੰਤ ਸਬੰਧਾਂ ਦਾ ਉਲੇਖ ਵੀ ਹੈ। ਇਹ ਲੇਖ ਅਕਾਰ ਪਖੋਂ ਜਿਥੇ ਛੋਟਾ ਹੈ, ਉਥੇ ਇਹ ਬਹੁਤ ਵੱਡੀਆਂ ਭਰਾਂਤੀਆਂ ਦਾ ਨਿਵਾਰਣ ਕਰਨ ਵਾਲਾ ਹੋਣ ਕਾਰਨ ਇਤਿਹਾਸਕ ਰਚਨਾ ਬਣ ਗਈ ਹੈ।

ਇਸ ਤੋਂ ਬਾਦ ਭਾਈ ਬਲਜੀਤ ਸਿੰਘ ਸ਼੍ਰੋਮਣੀ ਰਾਗੀ ਦਾ ਲੇਖ ਜਿਵੇਂ ਅੰਤਰੰਗ ਸੰਬੰਧਾਂ ਅਤੇ ਗੁਰੂ ਕਿਰਪਾ ਨੂੰ ਬਿਆਨਣ ਵਾਲਾ ਹੈ, ਉਸਦੀ ਜਿੰਨੀ ਪਰਸੰਸਾ ਕੀਤੀ ਜਾਏ ਥੋਹੜੀ ਹੈ। ਬਲਜੀਤ ਸਿੰਘ ਹੋਰਾਂ ਨੂੰ ਬੇਨਤੀ ਹੈ ਕਿ ਰਾਗ ਦੀ ਦਾਤ ਵੰਡਣ ਦੇ ਨਾਲ ਨਾਲ ਕਲਮ ਦਾ ਸਫਰ ਵੀ ਜਾਰੀ ਰੱਖਣ। ਭੁੱਲਰ ਸਾਹਿਬ ਨੇ ਸਤਿਗੁਰਾਂ ਦੁਆਰਾ ਸੰਗਤ ਦੇ ਭਲੇ ਲਈ ਕੰਕਰਾਂ, ਕੰਡਿਆਂ ਅਤੇ ਟੋਇਆਂ ਵਾਲੀ ਪਗਡੰਡੀ ਨੂੰ ਸ਼ਾਹ ਰਾਹ ਬਣਦੇ ਵਿਖਾਇਆ ਹੈ। ਡਾ. ਜੋਗਿੰਦਰ ਸਿੰਘ ਹੋਰਾਂ ਦਾ ਨਾਮਧਾਰੀ ਪੰਥ ਦੀ ਸਮਾਜਿਕ ਆਰਥਿਕ ਸਥਿਤੀ ਬਾਰੇ ਵਿਸ਼ਲੇਸ਼ਣਾਤਮਕ ਲੇਖ, ਨਾਮਧਾਰੀ ਮਰਿਆਦਾ ਦੀ ਵਿਲੱਖਣਤਾ ਨੂੰ ਉਜਾਗਰ ਕਰਦਾ, ਇਸ ਨੂੰ ਬਾਜ਼ਾਰ ਪੂੰਜੀਵਾਦ ਦੇ ਯੁੱਗ ਵਿਚ ਜਿਉਂਦੇ ਰਹਿਣ ਦਾ ਸਾਰਥਕ ਢੰਗ ਦੱਸਦਾ ਹੈ। ਬਲਬੀਰ ਸਿੰਘ ਕੰਵਲ ਹੋਰੀਂ ਹਮੇਸ਼ਾ ਵੱਡੀਆਂ ਗੱਲਾਂ ਕਰਦੇ ਹਨ। ਉਹ ਭੈਣੀ ਸਾਹਿਬ ਦੇ ਵਾਲੀ ਦਾ ਸੰਗੀਤ-ਅਵਤਾਰ ਪੂਰੇ ਜਲੌਅ ਵਿਚ ਰੂਪਮਾਨ ਕਰਦੇ ਹਨ। ਉਸਤਾਦ ਹਰਭਜਨ ਸਿੰਘ ਆਪਣੀਆਂ ਯਾਦਾਂ ਦੇ ਖਜ਼ਾਨੇ ਨੂੰ ਕਲਮੀ ਹਵਾ ਲੁਆਉਂਦੇ ਰਹਿਣ ਤਾਂ ਕਿੰਨਾ ਚੰਗਾ ਹੋਵੇ। ਉਹਨਾਂ ਨੇ ਗੁਰੂ ਬਾਲ-ਸਖਾ ਪ੍ਰੀਤਮ ਸਿੰਘ ਜੀ ਕਵੀ ਨੂੰ ਇਸ ਮੌਕੇ ਚੇਤੇ ਕਰਕੇ ਮਿੱਤਰ ਰਿਣ ਲਾਹਿਆ ਹੈ ਜਿਵੇਂ ਤੁਸਾਂ ਨਰਿੰਦਰ ਸਿੰਘ ਯੁੱਗ ਮਰਿਆਦਾ ਦੁਆਰਾ ਹੱਡਾਂ ਦਾ ਬਾਲਣ ਪਾ ਕੇ ਪਰਚਾ ਜਾਰੀ ਰੱਖਣ ਦਾ ਪਰਸੰਗ ਛੋਹਿਆ ਹੈ। ਮਾਸਟਰ ਅਮਰੀਕ ਸਿੰਘ ਜੀ ਦਾ ਪਹਿਲਾ ਹੋਲਾ ਮਹੱਲਾ ਚੰਗਾ ਲੱਗਾ ਇਸ ਲਈ ਵੀ ਕਿ ਇਹ ਮੇਰੀ ਸਿੰਘਣੀ ਦੇ ਪੇਕਿਆਂ ਦੇ ਪਰਿਵਾਰਾਂ ਨੇ ਕਰਵਾਇਆ ਸੀ। ਸਾਧੂ ਸਿੰਘ ਕਿਸਾਨ ਹੋਰਾਂ ਨੂੰ ਕਹਿਣਾ ਕਿ ਉਹਨਾਂ ਪੀਂਘ ਤਾਂ ਚੰਗੀ ਚੜ੍ਹਾ ਲਈ ਹੈ, ਪਰ ਛਾਲ ਮਾਰਨ ਵਾਲਾ ਮੇਰਾ-ਭਾਈਆ ਮਹਿੰਦਰ ਸਿੰਘ ਕੱਕੜ ਅਜੇ ਜਿੰਦਾ ਹੈ। ਗੁਜ਼ਰੇ ਮੇਰੇ ਭੈਣ ਜੀ ਹਨ, ਉਹਨਾਂ ਦੇ ਘਰੋਂ।

ਜੇ ਮੈਂ ਆਪਣੇ ਇਕ ਬੇਲੀ ਸੁਰਜੀਤ ਸਿੰਘ ਜੀਤ ਬਾਰੇ, ਦੂਜੇ ਬੇਲੀ ਤਾਰਾ ਸਿੰਘ ਅਨਜਾਣ ਦੀ ਲਿਖੀ 'ਵੱਡਾ ਜੋਤਸ਼ੀ' ਨੂੰ ਕਹਾਣੀ ਦੀ ਥਾਂ ਕੋਈ ਹੋਰ ਨਵੀਂ ਸਾਹਿਤਕ ਵਿਧਾ ਦਾ ਨਾਂ ਦੇਵਾਂ ਤਾਂ ਕੀ ਹਰਜ ਹੈ। ਪਰ ਕਦੇ ਫੇਰ ਹੁਣੇ ਨਹੀਂ। ਕਾਹਲ ਚੰਗੀ ਨਹੀਂ ਹੁੰਦੀ। ਉਂਝ ਬੇਲੀ ਵੱਸਦੇ ਰੱਸਦੇ ਚੰਗੇ ਲੱਗਦੇ ਹਨ। ਸੂਬਾ ਬਲਵਿੰਦਰ ਸਿੰਘ ਝੱਲ ਹੋਰਾਂ ਨੂੰ ਲਗਾਤਾਰ ਲਿਖਦੇ ਰਹਿਣਾ ਚਾਹੀਦਾ ਹੈ ਕਿਉਂ ਜੁ ਲੇਖਕੀਯ ਗੁਣਾਂ ਵਾਲੇ



Namdhari Elibrary NamdhariElibrary@gmail.com

ਪ੍ਰਬੰਧਕ ਵਧੇਰੇ ਸਫਲ ਹੋ ਸਕਦੇ ਹਨ। ਚੂਹੜ ਸਿੰਘ ਬਜੌਂ ਦੇ ਮਾਤਾ ਚੰਦ ਕੌਰ ਜੀ, ਸਤਿਗੁਰੂ-ਮਹਿਲਾਂ ਬਾਰੇ ਲੇਖ ਬਿਨਾਂ, ਅੰਕ ਅਧੂਰਾ ਰਹਿਣਾ ਸੀ। ਬੀਬੀ ਕੁਲਵੰਤ ਕੌਰ, ਕਵੀ ਜੀ ਦੀ ਸਪੁੱਤਰੀ, ਵੀ ਲਿਖਦੇ ਰਹਿਣ ਤਾਂ ਉਹਨਾਂ ਦਾ ਪਰਿਵਾਰਿਕ ਪਿਤਾ ਪੁਰਖੀ ਹੁਨਰ ਰੂਪਮਾਨ ਹੁੰਦਾ ਰਹੇਗਾ। ਗੁਰਸੇਵ ਸਿੰਘ ਢਿਲੋਂ ਦੋ ਸਫੇ ਹੀ ਲੈ ਕੇ ਭਰਪੂਰ ਜਾਣਕਾਰੀ ਦੇ ਗਏ ਹਨ। ਰਛਪਾਲ ਸਿੰਘ ਹੋਰਾਂ ਨੇ ਨਾਮਧਾਰੀ ਹਾਕੀ ਅਤੇ ਬੀਜਾਂ ਬਾਰੇ ਪੰਜਾਬੀ ਅੰਗਰੇਜ਼ੀ ਵਿਚ ਠੋਸ ਜਾਣਕਾਰੀ ਦੇ ਦਿੱਤੀ ਹੈ। ਅਨਜਾਣ ਜੀ ਦੇ ਅਮਨ ਰਾਜਦੂਤ ਬਣਨ ਦੀਆਂ ਮੁਬਾਰਕਾਂ।

ਸਾਡੇ ਮੁੰਡੇ ਗੁਰਭੇਜ ਸਿੰਘ ਗੁਰਾਇਆ ਪਾਸ ਗੱਲ ਕੱਥ ਦਾ ਨਿਵੇਕਲਾ ਅੰਦਾਜ਼ ਹੈ। ਉਹ ਸਤਿਗੁਰੂ ਜੀ ਦੇ ਪੰਜਾਬੀ ਸਾਹਿਤ ਜਗਤ ਨਾਲ ਸੁਹਿਰਦ ਸਬੰਧਾਂ ਦੀ ਨਿਸ਼ਾਨਦੇਹੀ ਕਰਦਾ ਹੈ। ਤੇ ਇਹ ਕਿਉਂ ਨਾ ਕਰਦਾ ਉਹ ਆਪ ਵੀ ਤਾਂ ਵੱਡੇ ਨਾਮਣੇ ਵਾਲੇ ਨਾਮਧਾਰੀ ਪੰਜਾਬੀ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਦਾ ਪੋਤਰਾ ਜੁ ਹੈ। ਇਸੇ ਲੇਖ ਵਿਚ ਦੋ ਵੱਡੇ ਲੇਖਕਾਂ ਤੇ ਮਿੱਤਰ ਪਿਆਰਿਆਂ ਪ੍ਰੋ. ਕਿਰਪਾਲ ਸਿੰਘ ਕਸੇਲ ਤੇ ਡਾ. ਵਰਿਆਮ ਸਿੰਘ ਸੰਧੂ ਦੇ ਫੋਟੋ ਚਿਤਰਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਨਾਮਧਾਰੀ ਪੰਜਾਬੀ ਸਾਹਿਤ ਦੀ ਕਿਸ ਧਾਰਾ ਦੇ ਸਮਰਥਕ ਹਨ।

ਸੀਚੇਵਾਲੀਆ ਜੀ ਤਾਂ ਸਦਾ ਬਹਾਰ ਹਾਜ਼ਰੀ ਲੁਆਉਂਦੇ ਹਨ। ਕਾਵਿ ਭਾਗ ਵਿਚ ਕਸੇਲ ਜੀ, ਤਰਸ ਜੀ, ਬਲਬੀਰ ਸਿੰਘ ਢਿਲੋਂ ਨੂੰ ਪੇਸ਼ ਕਰਕੇ ਅਤੇ ਬਜ਼ੁਰਗ ਸੁਰਗਵਾਸੀ ਕਵੀ ਆਤਮਾ ਸਿੰਘ ਸਨਖਤਰਵੀ ਜੀ ਦੀ ਰਚਨਾ ਦੇ ਕੇ ਪੁੰਨ ਲਾਹਾ ਲਿਆ ਹੈ। ਸਮੁੱਚੇ ਅੰਕ ਦਾ ਨਿਚੋੜ ਵੀ ਹੈ ਤੁਹਾਡੀ ਸੰਪਾਦਕੀ ਅਤੇ ਵਾਸਦੇਵ ਸਿੰਘ ਭਮਰਾ, ਨਰਿੰਦਰ ਸਿੰਘ ਯੁੱਗ ਮਰਿਆਦਾ ਜਿਹੇ ਸਿਰਲੱਥ ਕਲਮੀ ਦੇ ਸਾਹਿਤਕ ਸਮਾਜਿਕ ਸੂਰਮਿਆਂ ਨੂੰ ਬਣਦਾ ਢੋਆ ਵੀ।

ਚੰਗਾ ਹੁਣ ਕਦੇ ਕਦੇ 'ਯਾਦਾਂ ਦੇ ਝਰੋਖਿਆਂ ਵਿਚ' ਝਾਕਣ ਵਾਲੇ ਇਸ ਜੀਵ ਦਾ ਚੋਣ ਮੁਹਿੰਮ ਤੇ ਟੁਰਨ ਦਾ ਵੇਲਾ ਹੋ ਗਿਆ। ਹਾਲੇ ਗੱਲਾਂ ਤਾਂ ਉਹਨਾਂ ਦੀਆਂ ਵੀ ਕਰਨ ਨੂੰ ਜੀਅ ਕਰਦਾ ਹੈ, ਜਿਹਨਾਂ ਸੱਜਣਾਂ ਦੇ ਲੇਖ ਵਰਿਆਮ ਦੇ ਅਗਲੇ ਅੰਕ ਵਿਚ ਛਪਣੇ ਹਨ।

ਕੁੱਲ ਮਿਲਾ ਕੇ ਗੱਲ ਚੰਗੀ ਬਣ ਗਈ ਹੈ ਇਸ ਅੰਕ ਵਿਚ।

*ਆਪ ਦਾ ਅਦਬ ਸਹਿਤ*

*—ਸੁਵਰਨ ਸਿੰਘ ਵਿਰਕ*

*(ਸੁਵਰਨ ਸਿੰਘ ਵਿਰਕ ਹਰਿਆਣਾ ਅਸੰਬਲੀ ਵਾਸਤੇ ਚੋਣ ਲੜ ਰਹੇ ਹਨ। ਇਸ ਵਾਸਤੇ ਉਹਨਾਂ ਦਾ ਹਰ ਵਾਰ ਛਪਦਾ ਕਾਲਮ ਇਸ ਵਾਰ ਪਾਠਕ ਨਹੀਂ ਪੜ੍ਹ ਰਹੇ।*

*—ਸੰਪਾਦਕ ਵਰਿਆਮ)*

ਪਿਆਰੇ ਸੱਜਣੋਂ!

ਸ੍ਰੀ ਸਤਿਗੁਰੂ ਜਗਜੀਤ ਜੀ ਦੇ ਗੁਰਗੱਦੀ ਨੂੰ ਸੁਭਾਇਮਾਨ ਹੋਣ ਤੇ 'ਵਰਿਆਮ' ਪਿਆਰੇ ਵਲੋਂ 'ਅਰਧ-ਸ਼ਤਾਬਦੀ' ਵਿਸ਼ੇਸ਼ ਅੰਕ ਪ੍ਰਾਪਤ ਹੋਇਆ। ਸ਼ੁਰੂ ਤੋਂ ਸਿਰੇ ਤੱਕ ਇਕੋ ਬੈਠਕ ਵਿਚ ਵਾਚਣ ਵੇਲੇ-ਜੋ ਮਨ ਤੇ ਅਸਰ ਹੋਇਆ-ਨਾਲੋ ਨਾਲ ਹਾਜ਼ਰ ਹੈ।

ਬਾਹਰ-ਉੱਪਰ ਦਸਤਾਰ ਸਜਾਣ ਹੇਠ ਨਿਮਰਤਾ ਦਾ ਸਾਕਾਰ ਸਰੂਪ-ਦਸਤ ਬਸਤਾ ਖੜੋ ਕੇ ਦਰਸ਼ਨ ਦੇਣ ਦੀ ਮੁਦਰਾ ਦੇ ਕਿਆ ਕਹਿਣੇ। ਪਰ ਇਸ ਤੋਂ ਅੱਗੇ ਫੋਟੋਆਂ ਬਾਰੇ ਗੱਲ ਨਹੀਂ ਕਰਾਂਗਾ-ਕਿਉਂ ਜੋ, ਇਸ ਗਹਿਰੇ ਸਾਗਰ ਵਿਚ ਤਾਰੀਆਂ ਲਾਣ ਤੋਂ ਮੈਂ ਅਸਮਰੱਥ ਹਾਂ। ਇਹ ਕੰਮ ਕੋਈ ਸਮਰੱਥ ਚਿਤਰਕਾਰ ਤਾਂ ਭਾਵੇਂ ਕਰ ਲਵੇ।

ਪੜ੍ਹੇ ਲਿਖੇ ਸੁਘੜ ਸਿਆਣੇ ਵਰਗਾ 'ਸੰਦੇਸ਼' ਦਿੱਤਾ ਹੈ। ਸੰਪਾਦਕੀ ਸਾਰਾ ਹੀ ਵਧੀਆ ਹੈ। ਦੋਹਾਂ ਸਤਿਗੁਰਾਂ ਬਾਰੇ, ਜਾਣ ਤੇ ਉਦੈ ਹੋਣ ਵੇਲੇ-ਸ਼ਬਦ ਸਿਰਜਣਾ ਸਿਖ਼ਰਾਂ ਤੇ ਹੈ। ਗੁਰਬਾਣੀ ਭਾਈ ਗੁਰਦਾਸ ਜੀ, ਸੰਤ ਸੰਤੋਖ ਸਿੰਘ ਜੀ ਅਤੇ ਕਵੀ ਜੀ ਦੀ ਸਹਾਇਤਾ ਨਾਲ ਸੰਪਾਦਕੀ ਸੰਪੰਨ ਹੋਇਐ।

'ਯੁਗ ਮਰਿਆਦਾ' ਵਾਲਾ ਤੇ ਨਾਲ ਤੁਰਿਆ ਜਾਂਦਾ ਅਚਾਨਕ ਹੀ ਰਾਹੋਂ ਨਿਖੜ ਗਿਆ ਏ। ਕੋਈ ਜਾਣ ਵਾਲਾ ਵਕਤ ਅਜੇ ਕਿੱਥੇ ਸੀ। ਭੰਮਰਾ ਜੀ ਬਾਰੇ ਜਾਣਕਾਰੀ ਉਦਾਸ ਕਰ ਗਈ।

ਵਿਦੇਸ਼ੀ ਬੈਠੇ ਮਿੱਤਰ ਜੇ ਮੇਲਿਆਂ ਤੇ ਨਾ ਔਣਾ ਹੋਵੇ ਥੋੜੇ ਚੰਦੇ ਘਰਾਂ ਵਿਚ ਈ ਜਮ੍ਹਾਂ ਕਰੀ ਜਾਂਦੇ ਹੋਣ?

ਭੁੱਲਰ ਸਮਰੱਥ ਕਲਮਕਾਰ ਦੇ ਨਾਲ ਸੂਝਵਾਨ-ਸ਼ਰਧਾਵਾਨ ਸਿੱਖ ਵੀ ਹੈ। ਇਸਦੀ ਕਲਮ 'ਚੋਂ ਨਿਕਲੇ ਸ਼ਬਦ-ਚਮਨ ਦੇ ਮੋਤੀਆਂ ਜਿਹੇ ਰਸਭਿੰਨੇ ਸਵਾਦਲੇ-ਤਨ ਮਨ ਮਿੱਠਾ ਕਰੀ ਜਾਂਦੇ ਹਨ।

ਡਾ. ਜੁਗਿੰਦਰ ਸਿੰਘ ਜੀ ਦੀ ਜਾਣਕਾਰੀ ਬੜੀ ਜ਼ਰੂਰੀ ਤੇ ਹੈਰਾਨ ਕਰ ਦੇਣ ਵਾਲੀ ਹੈ। ਜਾਤਾਂ ਦੇ ਵਾਧੇ ਘਾਟੇ ਬਾਰੇ ਬੜੇ ਬਰੀਕ ਵੇਰਵੇ ਹਨ। ਅਸਲੀ ਸੋਸ਼ਲਿਜ਼ਮ ਸਤਿਗੁਰ ਮਹਿਮਾ ਬਾਦ ਨਾਰੀ ਪਛੜੇਵਾਂ ਦੱਸ ਕੇ ਸਹੀ ਅਕਾਸੀ ਕੀਤੀ ਹੈ।

ਰੰਧਾਵਾ ਜੀ ਨੇ ਪੁਰਾਣੀ ਯਾਦ ਨੂੰ ਚੇਤੇ ਕੀਤਾ ਹੈ। ਆਪ ਨੇ ਫੋਟੋ ਦੇ ਕੇ ਸੋਨੇ 'ਚੋਂ ਸੁਗੰਧੀ ਵਾਲੀ ਗੱਲ ਕਰ ਵਿਖਾਈ ਹੈ। ਪਰ ਏਹਨਾਂ ਦਾ ਬਿਆਨ ਬੜਾ ਦਿਲ ਖਿਚਵਾਂ ਤੇ ਇਸ਼ਾਰੇ ਨਾਲ ਗੱਲ ਕਰਨ ਦਾ ਢੰਗ ਬੜਾ ਅਨੋਖਾ ਹੈ।

'ਵਿਰਕ' ਦੀ ਕੇਹੜੀ ਕੰਨੀ ਫੜਾਂ ਤੇ ਕੇਹੜੀ ਨਾ। ਜਵਾਨ ਬੱਚੇ ਦਾ ਰੋਣ ਸੁਣ ਕੇ ਜਥੇਦਾਰ ਜੀ ਦਾ ਡਾਂਗ ਨੂੰ ਹੱਥ ਪਾਣਾ। ਆਪਣੇ ਤੇ ਸ਼ਰਧਾ ਨਾ ਸੁਣ ਕੇ ਚੁੱਪ-ਚਾਪ ਤੁਰ ਔਣਾ। 'ਜਗ ਹਸਾਈ' ਤੋਂ ਡਰਨਾ ਵਿਛੋੜੇ 'ਚ ਲੁੱਕ-ਲੁੱਕ ਰੋਣਾ, ਵਿਰਕ ਦਾ ਆਪਣੇ ਨਾਲ ਪਿਆਰ ਦੱਸਣ ਦਾ ਢੰਗ,



Namdhari Elibrary NamdhariElibrary@gmail.com

ਹਜ਼ੂਰ ਵਲੋਂ ਪਿੱਛਾ ਕਰਕੇ ਫੜ ਲੈਣਾ। ਪਰ ਵਿਰਕ ਵੀਰੇ! ਜਥੇਦਾਰ ਜੀ ਬਾਰੇ ਪੁਸਤਕ ਜਲਦੀ ਲਿਖ ਲਓ, ਸਮਾਂ ਹੱਥੋਂ ਖਿਸਕਦਾ ਜਾ ਰਿਹੈ।

ਤਰਸ ਦੀ ਸ਼ਮਸ਼ੀਰ-ਮੇਰੀ ਸੂਝ ਦੇ ਟੋਟੇ ਕਰ ਗਈ ਏ।

ਸੀਚੇਵਾਲ ਦੇ ਕਈ ਸ਼ੇਅਰ ਊਬੜ ਖਾਬੜ ਹਨ।

ਨਵੇਂ ਲਿਖਾਰੀ ਦੀ ਪ੍ਰੌੜ ਲਿਖ਼ਤ ਨਾਲ ਦੋ ਸਾਹਿਤਕਰਾਂ ਦੀਆਂ ਫੋਟੋਆਂ ਨੇ ਗੱਲ ਦਾ ਰੰਗ ਬੰਨ ਦਿੱਤਾ ਹੈ।

ਕੰਵਲ ਨੇ ਤ੍ਰਿਵੇਣੀ ਵਿਚ ਜੋ ਰੰਗ ਬੰਨਿਆ ਹੈ, ਮੈਨੂੰ ਸਤਿਗੁਰੂ ਜੀ ਕੋਲੋਂ ਸੁਣੇ, ਇਹੋ ਜਹੇ ਲਮਹੇ ਚੇਤੇ ਆ ਕੇ, ਮਨ ਮਸਤੀ 'ਚ ਆ ਗਿਆ।

ਪੰਛੀ ਦੇ ਸ਼ੇਅਰਾਂ ਨੂੰ 'ਚੋਣਵੇਂ ਸ਼ੇਅਰ' ਆਖਿਆ ਜਾ ਸਕਦਾ ਹੈ।

ਬੇਅੰਤ ਜੀ : ਹਰਭਜਨ ਰਾਗ ਦਾ 'ਉਸਤਾਦ' ਹੀ ਨਹੀਂ-ਲਿਖਣ ਦਾ ਏਡਾ ਉਸਤਾਦ ਹੈ-ਇਸਨੇ ਦੋ ਵਾਰ ਮੇਰੀਆਂ ਅੱਖਾਂ ਨਮ ਕਰ ਦਿੱਤੀਆਂ। ਇਸ ਅੰਕ ਦਾ ਮਾਸਟਰ ਪੀਸ ਹੈ।

ਓ ਸੋਹਣੇ ਬਲਜੀਤ! ਬੜੇ ਪਿਆਰਿਓ! ਇੰਜ ਦਾ ਲਗਾਤਾਰ ਲਿਖਦੇ ਰਿਹਾ ਕਰੋ!

ਵਰਿਆਮ ਵੀਰੇ-ਫਿਰ ਪੜ੍ਹੋ! ਸੰਪਾਦਕੀ ਦੀ ਅੰਤਲੀ ਸਤਰ ਵਿਚ ਅਰਦਾਸ ਬਾਦ ਯਕਦਮ ਮੀਂਹ ਪਿਆ, ਹੇਠਾਂ ਦੂਜੇ ਪੈਰੇ 'ਚ ਅਰਦਾਸ ਕਬੂਲ ਹੋ ਗਈ, ਦੂਸਰੇ ਹੀ ਦਿਨ ਬਾਰਸ਼ ਹੋ ਗਈ। ਭੁੱਲ ਦੀ ਸੋਧ ਕਰੋ!

*(ਕਰਾਮਾਤ ਕਿ ਅਰਦਾਸ ? ਲੇਖ ਵਿਚ ਪਹਿਲਾ ਨੋਟ ਸੰਪਾਦਕ ਵਰਿਆਮ ਦਾ ਹੈ। ਦੂਸਰੀ ਲਿਖਤ ਉਦੋਂ ਦੇ ਸੰਦੇਸ਼ ਅਖਬਾਰ ਦੀ ਰਿਪੋਰਟ ਹੈ। ਅਖਬਾਰੀ ਰਿਪੋਰਟ ਦੇ ਸ਼ਬਦਾਂ ਨੂੰ ਬਦਲਣਾ ਪਤਰਕਾਰੀ ਦੀ ਦਿਆਨਤਦਾਰੀ ਨਹੀਂ ਪਰ ਮੀਂਹ ਉਸੇ ਦਿਨ ਹੀ ਸ਼ੁਰੂ ਹੋ ਗਿਆ ਸੀ। —ਸੰਪਾਦਕ)*

ਅਨਜਾਣ ਹੀ ਅਮਨ ਦੂਤ ਬਣ ਸਕਦੇ ਹਨ।

ਢਿਲੋਂ ਨੇ ਰੰਗ ਵਿਚ ਹੋ ਕੇ ਗੀਤ ਲਿਖੇ ਹਨ।

ਕਿਸਾਨ ਦੀ ਗਲਤੀ, 'ਰਾਮਪੁਰੀ ਨੂੰ ਬੇਅਨੰਦ ਲਿਖ ਦੇਣਾ, ਸੰਪਾਦਕੀ 'ਚ ਇਹੋ ਜਹੀਆਂ ਗਲਤੀਆਂ ਛਾਂਟ ਦਿਆ ਕਰੋ ਜੀ!

ਬੱਜੋਂ ਨੇ, ਇੰਜ ਲੱਗਦੈ-ਇਕ ਸਾਖੀ ਦੀ ਨਕਲ ਕੀਤੀ ਹੋਵੇ।

ਮਾਸਟਰ. ਜੀ! ਸ਼ੁਕਰ ਕਰੋ-ਬੱਚੇ ਸਾਰੇ ਦੇ ਸਾਰੇ ਆ ਗਏ।

ਝੱਲ ਜੀ! ਜੇ ਗੱਲ ਇੰਜ ਹੋਈ ਵੀ ਹੋਵੇ-ਲਿਖਣ ਲੱਗਿਆਂ ਸ਼ਬਦ ਕੂਲੇ ਕਰ ਲੈਣੇ ਚਾਹੀਦੇ ਹਨ।

ਉਸਤਾਦਾਂ ਦੇ ਉਸਤਾਦ ਫਿਰ 'ਅੰਜਾਣ'। ਕਹਾਣੀ ਪਾ ਕੇ ਗੱਲ ਚੰਗੀ ਸਮਝਾਈ ਜਾ ਸਕਦੀ ਹੈ ਨਾ।

ਕਸੇਲ ਜੀ! ਪਰਨਾਮ, ਪਰਵਾਨ ਹੈ। ਗੁਰ ਠੀਕ ਹੀ ਪਰ ਉਪਕਾਰੀ ਹੈ। ਚੱਤੇ ਪਹਿਰ ਮਖ਼ਮੂਰ ਹੀ ਰਹਿੰਦੇ ਹਨ ਕਸੇਲ ਜੀ।

ਸਨਖਤਰਾ ਜੀ ਨੇ, ਇਕੋ ਕਵਿਤਾ ਵਿਚ, ਬੜਾ ਲੰਮਾ ਇਤਿਹਾਸ ਲਿਖ ਲਿਐ।

ਸੁਰਜੀਤ ਜੀ! ਇਤਿਹਾਸਕ ਲੇਖ ਲਿਖਿਆ ਕਰੋ! ਤੁਹਾਡੇ ਕੋਲ ਬਹੁਤ ਵੱਡਾ ਭੰਡਾਰਾ ਹੈ-ਇਸਨੂੰ 'ਲੇਖਾਂ'-ਪੁਸਤਕਾਂ, ਰਾਹੀਂ ਬਾਹਰ ਪ੍ਰਕਾਸ਼ਤ ਕਰੋ! ਪਿੱਛੇ ਯਾਦਾਂ ਬਣੀਆਂ ਰਹਿਣਗੀਆਂ।

ਰਛਪਾਲ ਕੋਚ ਨੇ-ਹਾਕੀ ਦੇ ਬੜੇ ਵਧੀਆ ਵੇਰਵੇ ਦਿੱਤੇ ਹਨ।

ਕੁੱਕੂ ਨੂੰ ਕਹੋ! ਬੱਲੇ ਦਾ ਬੱਲਾ ਹੈ! ਤੇਰੇ ਕੋਲ ਯਾਦਾਂ ਦੇ ਭੰਡਾਰੇ ਭਰੇ ਨੇ, ਬਹੁਤਾ ਨਹੀਂ, ਹਰ ਮਹੀਨੇ-ਹੁਣ ਵਾਂਗ ਦੋ ਕੁ ਪੰਨੇ ਤਾਂ ਜ਼ਰੂਰ ਹੀ ਲਿਖ ਭੇਜਿਆ ਕਰ। ਕਵੀ ਜੀ ਜਿਓਂਦੇ ਹੋ ਜਾਣਗੇ। 'ਹੈਡਿੰਗ' ਇਸ ਤੋਂ ਹੋਰ ਵਧੀਆ ਨਹੀਂ ਲੱਭ ਸਕਦਾ।

ਢਿਲੋਂ ਸਾਹਬ! ਕਬਿੱਤ ਵੀ ਵਧੀਐ! ਪਰ ਤੁਸੀਂ ਕੇਂਦਰ ਵਿਚ ਰਹਿੰਦੇ ਓ! ਠੀਕ-ਤੁਸਾਂ ਵੱਖੋ ਵਖਰੇ ਸਿਰਲੇਖ ਦੇ ਕੇ ਵਧੀਆ ਵੇਰਵੇ ਦਿੱਤੇ ਹਨ। ਪਰ ਏਨੀ ਸੰਖੇਪਤਾ ਨਾਲ ਗੱਲ ਨਹੀਂ ਜਚਦੀ। ਲਿਖ ਸਕਦੇ ਓ! ਬਹੁਤ ਵੱਧ ਵਿਸਤਾਰ ਨਾਲ ਗੁਰੂਗੁਣ ਗਾਓ!

ਪਹਿਲੇ ਕਬਿੱਤ ਦੀ ਅੰਤਲੀ ਸਤਰ ਅਧੂਰੀ ਹੈ। ਫਿਰ ਪੜ੍ਹੋ।

'ਵਰਿਆਮ' ਦੇ ਸੁੱਘੜ ਲੇਖਕ ਜਨਾਂ ਅਗੇ ਨਤਮਸਤਕ ਹਾਂ। ਆਪਣੀ ਬਿਰਾਦਰੀ ਦੇ ਇਕ ਅਜਾਣ ਜਹੇ ਕਿਸਾਨ ਨੂੰ ਖਿਮਾਂ ਕਰਨਾ ਕਿ ਮੈਂ ਪੜਦਿਆਂ ਜੋ ਮੂੰਹ ਆਇਆ ਲਿਖ ਧਰਿਐ। ਕਿਸਾਨ ਹਮੇਸ਼ਾਂ ਈ ਅਜਾਨ ਹੋਂਦਾ ਹੈ, ਆਸ ਕਰਦਾ ਹਾਂ ਮੇਰੀਆਂ ਭੁੱਲਾਂ ਨੂੰ ਸੋਧਣ ਦੀ ਕਿਰਪਾ ਕਰੋਗੇ।

ਵਰਿਆਮ ਵੀਰੇ! ਕਾਂਟ ਛਾਂਟ ਦਾ ਆਪ ਕੋਲ ਪਹਿਲਾਂ ਹੀ ਮੁਖਤਿਆਰਨਾਮਾ ਹੈ।

*—ਕਿਸਾਨ*
***ਅੱਪੂ ਸੰਗਰਾਂਦ***

ਆਧੁਨਿਕ ਯੁੱਗ ਵਿਚ ਮੈਗਜ਼ੀਨਾਂ ਦੀ ਅਹਿਮ ਭੂਮਿਕਾ ਹੈ "ਵਰਿਆਮ" ਮੈਗਜ਼ੀਨ ਵਿਚ ਸਾਨੂੰ ਧਾਰਮਿਕ, ਖੇਡਾਂ ਬਾਰੇ, ਇਤਿਹਾਸ ਬਾਰੇ, ਕੰਪਿਊਟਰ ਸਿਖਿਆ ਬਾਰੇ, ਸਰੀਰਕ ਸਿਖਿਆ ਵਿਗਿਆਨ ਆਦਿਕ ਵਿਸ਼ਿਆਂ ਤੇ ਆਰਟੀਕਲ ਪੜ੍ਹਨ ਨੂੰ ਮਿਲਦੇ ਹਨ।

ਹਰੇਕ ਮੈਗਜ਼ੀਨ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਮੇਰੇ ਮੈਗਜ਼ੀਨ ਵਿਚ ਵਧੀਆ ਮੈਟਰ ਛਪੇ ਤੇ ਪਾਠਕਾਂ ਨੂੰ ਪਸੰਦ ਆਵੇ। ਇਸ ਦੌੜ ਵਿਚ "ਵਰਿਆਮ" ਮੈਗਜ਼ੀਨ ਨੇ ਸਿਰਕੱਢ ਮੈਗਜ਼ੀਨਾਂ ਵਿਚ ਆਪਣਾ ਸਥਾਨ ਬਣਾਇਆ ਹੋਇਆ ਹੈ। ਤੇ ਖੋਜਪੂਰ ਸਮੱਗਰੀ ਛਾਪ ਕੇ ਪੰਜਾਬੀ ਦੇ ਦੀਵਾਨਿਆਂ ਲਈ



Namdhari Elibrary NamdhariElibrary@gmail.com

ਹਰਮਨ ਪਿਆਰਾ ਹੈ।

ਮੇਰੀ ਸ਼ੁਭ ਕਾਮਨਾ ਹੈ ਕਿ ਇਸਤਰ੍ਹਾਂ ਮੰਜ਼ਿਲਾਂ ਤਹਿ ਕਰਦਾ ਹੋਇਆ "ਵਰਿਆਮ" ਮੈਗਜ਼ੀਨ ਅੱਗੇ ਵਧਦਾ ਰਹੇ ਤੇ ਪੰਜਾਬੀ ਸਹਿਤ ਦੀ ਸੇਵਾ ਕਰਦਾ ਰਹੇ।

"ਸਤਿਗੁਰੂ ਜਗਜੀਤ ਸਿੰਘ ਗੁਰਗੱਦੀ ਅਰਧ ਸ਼ਤਾਬਦੀ ਵਿਸ਼ੇਸ਼ ਅੰਕ" ਮਿਲਿਆ। ਸ. ਜਗਦੀਸ਼ ਸਿੰਘ ਵਰਿਆਮ ਦਾ ਸੰਪਾਦਕੀ "ਮਹਿਕਿਆ ਪੁਸ਼ਪ ਬਾਹਾਰਾਂ ਦਾ" ਪੜ੍ਹਿਆ ਸਤਿ ਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਬਾਰੇ ਖੋਜ ਭਰਪੂਰ ਜਾਣਕਾਰੀ ਹਾਸਲ ਕੀਤੀ। ਡਾ. ਜੁਗਿੰਦਰ ਸਿੰਘ, ਪ੍ਰੋਫੈਸਰ ਤੇ ਮੁੱਖੀ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਆਰਟੀਕਲ "ਨਾਮਧਾਰੀ ਮਿਸ਼ਨ ਤੇ ਮਰਿਆਦਾ ਦੀ ਪ੍ਰਸੰਗਤਾ" 'ਚ ਨਾਮਧਾਰੀ ਪਿਛੋਕੜ ਇਤਿਹਾਸ ਦੀ ਝਲਕ ਪੈਂਦੀ ਹੈ ਜਿਸਨੂੰ ਬੜੇ ਸੁਚੱਜੇ ਢੰਗ ਨਾਲ ਅੰਕੜਿਆ ਸਹਿਤ ਬਿਆਨ ਕੀਤਾ ਗਿਆ ਹੈ। ਡਾ. ਜੀ ਮਹਾਨ ਸਹਿਤਕਾਰ, ਖੋਜੀ ਹਨ ਤੇ ਉਚੇ ਅਹੁਦੇ ਤੇ ਬਿਰਾਜਮਾਨ ਹਨ।

ਸਾਰੇ ਅੰਕ ਦੀ ਸਮੱਗਰੀ ਬਹੁਤ ਅੱਛੀ ਹੈ ਪੜ੍ਹਨਯੋਗ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸੁੰਦਰ, ਮਨ-ਮੋਹਣੀਆਂ ਰੰਗੀਨ ਤਸਵੀਰਾਂ ਛਾਪ ਕੇ "ਵਰਿਆਮ ਵਿਸ਼ੇਸ਼ ਅੰਕ" ਨੂੰ ਚਾਰ ਚੰਨ ਲਾ ਦਿੱਤੇ ਹਨ। ਨਿਮਰਤਾ ਸਹਿਤ ਬੇਨਤੀ ਹੈ ਕਿ ਮੈਂ ਆਪ ਜੀ ਨੂੰ ਇਕ ਆਰਟੀਕਲ "ਗੁਰਦੁਆਰਾ ਸਹਿਬ ਮੁਕਤਸਰ ਦਾ ਇਤਿਹਾਸ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਆਮਦ" ਭੇਜ ਰਿਹਾ ਹਾਂ ਇਸ ਆਰਟੀਕਲ ਨੂੰ ਜਨਵਰੀ ੨੦੧੦ ਮਾਘੀ ਦੇ ਮੌਕੇ ਤੇ ਛਾਪਣ ਦੀ ਕ੍ਰਿਪਾਲਤਾ ਕਰਨੀ ਤਾਂ ਕਿ ਪਾਠਕਾਂ ਨੂੰ ਪਤਾ ਲੱਗ ਜਾਏ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਅੰਦਰ ਇਤਿਹਾਸਕ ਗੁਰਦੁਆਰਿਆਂ ਲਈ ਅਥਾਹ ਸ਼ਰਧਾ ਤੇ ਪਿਆਰ ਸੀ।

*ਸੁਲੱਖਣ ਸਿੰਘ ਭਿੰਡਰ*
*੧੩੮, ਜੋਧੂ ਕਾਲੋਨੀ, ਗਲੀ ਨੰ-੬*
*ਮੁਕਤਸਰ-੧੫੨੦੨੬*

ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਅਰਧ-ਸ਼ਤਾਬਦੀ ਵਿਸ਼ੇਸ਼ ਅੰਕ ਮਿਲਿਆ ਹੈ। ਗੁਰੂ ਰਾਮ ਸਿੰਘ ਜੀ ਦੁਆਰਾ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ ਆਰੰਭੀ ਨਾਮਧਾਰੀ ਲਹਿਰ ਨੂੰ ਨਿਰੰਤਰ ਜਾਰੀ ਰੱਖਣ ਵਾਲੀ ਅਜ਼ੀਮ ਸ਼ਖ਼ਸੀਅਤ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਇਹ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰਕੇ ਤੁਸੀਂ ਬੜਾ ਹੀ ਸਾਰਥਕ ਕਾਰਜ ਕੀਤਾ ਹੈ। ਗੁਰੂ ਜਗਜੀਤ ਸਿੰਘ ਜੀ ਦੀ ਪੰਜਾਬੀ ਭਾਸ਼ਾ, ਸਾਹਿਤ ਅਤੇ ਪੰਜਾਬੀ ਸਭਿਆਚਾਰ ਦੇ ਖੇਤਰ ਵਿਚ ਕੰਮ ਕਰ ਰਹੇ ਲੇਖਕਾਂ, ਸਾਹਿਤਕ ਸੰਸਥਾਵਾਂ ਦੀ ਸਰਪਰਸਤੀ ਬੜੀ ਮੁੱਲਵਾਨ ਹੈ। ਮੈਂ ਸਮੁੱਚੀ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਵਲੋਂ ਸਤਿਗੁਰੂ ਜੀ ਦਾ ਸ਼ੁੱਕਰੀਆ ਅਦਾ ਕਰਦਾ ਹਾਂ ਅਤੇ ਉਨ੍ਹਾਂ ਦੀ ਲੰਮੀ-ਉਮਰ ਲਈ ਦੁਆ ਕਰਦਾ ਹਾਂ।

*—ਡਾ. ਤੇਜਵੰਤ ਸਿੰਘ*
*ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ.*

ਆਪ ਜੀ ਵਲੋਂ ਭੇਜਿਆ ਗਿਆ 'ਮਾਸਿਕ ਵਰਿਆਮ' ਦਾ "ਸਤਿਗੁਰੂ ਜਗਜੀਤ ਸਿੰਘ ਗੁਰਗੱਦੀ ਅਰਧ ਸ਼ਤਾਬਦੀ ਵਿਸ਼ੇਸ਼ ਅੰਕ" ਅੱਜ ਪ੍ਰਾਪਤ ਹੋਇਆ ਹੈ। ਅੰਕ ਵੇਖ ਕੇ ਬਹੁਤ ਖ਼ੁਸ਼ੀ ਹੋਈ ਹੈ। ਆਪ ਜੀ ਨੇ ਇਸ ਅੰਕ ਦੀ ਤਿਆਰੀ ਲਈ ਜੋ ਉਪਰਾਲੇ ਕੀਤੇ ਹਨ, ਇਹ ਉਹਨਾਂ ਸਾਰੇ ਉਪਰਾਲਿਆਂ ਦੀ ਇੱਕ ਮੂੰਹ ਬੋਲਦੀ ਤਸਵੀਰ ਹੈ। ਇਹ ਨਿਰਾ ਇਕ ਵਿਸ਼ੇਸ਼ ਅੰਕ ਹੀ ਨਹੀਂ, ਸਗੋਂ ਕੁਝ ਚੰਗਾ ਕਰਨ ਲਈ ਇਕ ਸੁਨੇਹਾ ਵੀ ਹੈ। ਮੁਬਾਰਕ ਪ੍ਰਵਾਨ ਕਰਨੀ ਜੀ।

ਅੰਕ ਭੇਜਣ ਲਈ ਆਪ ਜੀ ਦਾ ਬਹੁਤ-ਬਹੁਤ ਧੰਨਵਾਦ।

*—ਸੁਖਵੰਤ ਸਿੰਘ ਸਿੰਘ ਗਿੱਲ*
*੧੬੭ ਅਰਬਨ ਅਸਟੇਟ ਬਟਾਲਾ*

ਸਤੰਬਰ ੨੦੦੯ ਦਾ ਵਰਿਆਮ ਪੜ੍ਹਿਆ ਤੇ ਇਹ ਸਮਝ ਆਈ ਕਿ ਇਸ ਦੇ ਸੰਪਾਦਕ ਨੇ ਮੌਖਿਕ ਇਤਿਹਾਸ ਨੂੰ ਲਿਖਤੀ ਰੂਪ ਦੇਣ ਵਾਸਤੇ ਉਚੇਚੇ ਤੌਰ ਤੇ ਕੁਝ ਰਚਨਾਵਾਂ ਇਸ ਵਿਚ ਛਾਪੀਆਂ ਹਨ। ਇਨ੍ਹਾਂ ਰਚਨਾਵਾਂ ਦੇ ਰਚਨਕਾਰਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਪੜ੍ਹੀਆਂ-ਸੁਣੀਆਂ ਗੱਲਾਂ ਹੀ ਨਹੀਂ ਲਿਖੀਆਂ, ਸਗੋਂ ਹੱਡੀਂ ਵਾਪਰੀਆਂ ਅਤੇ ਅੱਖੀਂ ਵੇਖੀਆਂ ਗੱਲਾਂ ਨੂੰ ਆਪਣੀ ਕਲਮ ਦੀ ਨੋਕ ਹੇਠ ਲਿਆਂਦਾ ਹੈ-ਇਹ ਕਲਮ ਭਾਵੇਂ ਡਾ. ਰੰਧਾਵਾ ਜੀ ਦੀ, ਉਸਤਾਦ ਹਰਭਜਨ ਸਿੰਘ ਦੀ, ਗੋਰਾਇਆ ਜੀ ਦੀ ਬਲਜੀਤ ਸਿੰਘ ਜਾਂ ਕਿਸੇ ਹੋਰ ਪ੍ਰਬੁੱਧ ਲੇਖਕ ਦੀ ਹੈ। ਭਾਵੇਂ ਕਸੇਲ ਜੀ ਨੇ ਜਾਂ ਤਰਸ ਜੀ ਨੇ ਕਵਿਤਾ ਵਿਚ ਗੱਲ ਕੀਤੀ ਹੈ ਜਾਂ ਕਿਸੇ ਲੇਖਕ ਨੇ ਵਾਰਤਿਕ ਵਿਚ-ਸਤਿਗੁਰੂ ਜੀ ਪ੍ਰਤੀ ਸ਼ਰਧਾ-ਸਤਿਕਾਰ ਨਾਲ ਗੱਲ ਕੀਤੀ ਹੈ। ਡਾ. ਜੋਗਿੰਦਰ ਸਿੰਘ ਨੇ ਤਾਂ ਸਮੁਚੇ ਨਾਮਧਾਰੀ ਮਿਸ਼ਨ ਨੂੰ ਹੀ ਇਤਿਹਾਸਕਾਰਾਂ ਵਾਲੇ ਮੁਹਾਵਰੇ ਵਿਚ ਪੇਸ਼ ਕੀਤਾ ਹੈ। ਇਸ ਅੰਕ ਵਿਚ ਸਤਿਗੁਰੂ ਸਮੁੱਚੇ ਪਾਤਸ਼ਾਹ ਜੀ ਦੀਆਂ ਗੱਦੀ-ਨਸ਼ੀਨੀ ਤੋਂ ਲੈ ਕੇ ਝੰਡਾ ਝੁਲਾਉਣ ਤੱਕ ਦੀਆਂ ਮਨਮੋਹਕ ਰੰਗੀਨ ਤਸਵੀਰਾਂ ਨੂੰ ਇਸ ਤਰ੍ਹਾਂ ਨਾਲ ਪੇਸ਼ ਕੀਤਾ ਹੈ ਕਿ ਉਹ ਵੀ ਇਤਿਹਾਸ ਨੂੰ ਹੀ ਰੂਪਮਾਨ ਕਰਦੀਆਂ ਹਨ। ਸੰਪਾਦਕ ਨੇ ਇਸ ਅੰਕ ਵਿਚ ਛਾਪੀਆਂ ਮਸ਼ਹੂਰੀਆਂ ਰਾਹੀਂ ਵੀ ਸ੍ਰੀ ਸਤਿਗੁਰੂ ਜੀ ਨੂੰ ਹੋਰ ਉਜਾਗਰ ਕੀਤਾ ਹੈ।

ਇਹ ਅੰਕ ਪੜ੍ਹਨਯੋਗ ਵੀ ਹੈ ਅਤੇ ਦਸਤਾਵੇਜ਼ੀ ਹੋਣ ਕਰਕੇ ਸੰਭਾਲਣਯੋਗ ਵੀ ਹੈ।

*—ਤਾਰਾ ਸਿੰਘ ਅਨਜਾਣ*



Namdhari Elibrary NamdhariElibrary@gmail.com

ਸਤਿਗੁਰੂ ਜਗਜੀਤ ਸਿੰਘ ਗੁਰਗੱਦੀ ਅਰਧ ਸ਼ਤਾਬਦੀ ਵਿਸ਼ੇਸ਼ ਅੰਕ ਪ੍ਰਾਪਤ ਹੋਇਆ। ਬਹੁਤ ਹੀ ਵਧੀਆ ਤੇ ਪਹਿਲਾਂ ਦੀ ਤਰ੍ਹਾਂ ਵਰਿਆਮ ਦੇ ਵਿਸ਼ੇਸ਼ ਅੰਕਾਂ ਦੀ ਤਰ੍ਹਾਂ ਪੜ੍ਹਨਯੋਗ ਤੇ ਸੰਭਾਲ ਕੇ ਰੱਖਣ ਕਾਬਲ ਹੈ ਕਿਉਂਕਿ ਜੋ ਮੈਟਰ ਤੁਸੀਂ ਇਸ ਅੰਕ ਵਿਚ ਪੇਸ਼ ਕੀਤਾ ਹੈ ਇਹ ਹਰ ਸਮੇਂ ਪੜ੍ਹਨ ਵਾਲੇ ਲਈ ਗਿਆਨ ਦਾ ਚਾਨਣ ਮੁਨਾਰਾ ਬਣਿਆ ਰਹੇਗਾ ਕਦੇ ਵੀ ਪੁਰਾਣਾ ਨਹੀਂ ਹੁੰਦਾ।

*—ਗੁਰਮੇਲ ਮਡਾਹੜ*
*ਸੰਗਰੂਰ*

ਰੋਮ ਰੋਮ ਧੰਨਵਾਦੀ ਹੈ ਕਿ ਤੁਸੀਂ ਮੈਨੂੰ ਕੁਦੇਸੀ ਹੋਏ ਨੂੰ ਵੀ ਸੁਦੇਸ਼ੀ ਬਣਾਇਆ ਹੋਇਆ ਹੈ। ਹਰ ਮਹੀਨੇ ਕਿੰਨਾ ਸਾਰਾ ਮਸਾਲਾ ਕੇਵਲ ਪੜ੍ਹਨ ਲਈ ਹੀ ਨਹੀਂ ਘਲਦੇ ਕਿੰਨੇ ਸਾਰੇ ਸੱਜਣ ਪਿਆਰਿਆਂ ਦੇ ਕਲਮੀ ਦਰਸ਼ਨ ਵੀ ਕਰਵਾ ਦੇਂਦੇ ਹੋ। ਸੋਚਦਾ ਸਾਂ ਪੰਜਾਬ ਨਾਲੋਂ ਟੁੱਟ ਕੇ ਕਿਵੇਂ ਗੁਜ਼ਾਰਾ ਹੋਵੇਗਾ? ਨਾ ਮਿੱਤਰਚਾਰਾ, ਨਾ ਸਾਹਿਤਕ ਮਾਹੌਲ, ਨਾ ਏਥੇ ਸਾਹਿਤਕ ਬਿਰਤੀ ਨੂੰ ਸਮਝਣ ਵਾਲਾ ਇਕ ਮਾਤਰ ਕੋਈ ਸ਼ਖ਼ਸ। ਉਦੋਂ ਦੋਸਤਾਂ ਨੇ ਪੁੱਛਿਆ ਵੀ ਸੀ:

ਤੁਰਿਆਂ ਸਾਂ ਜਦ ਵਿਦੇਸ਼ ਨੂੰ
ਮਿੱਤਰਾਂ ਸੀ ਪੁੱਛਿਆ:-
ਤੂੰ ਆਤਮਾ ਨੂੰ ਮਾਰ ਕੇ
ਜੀਵੇਂਗਾ ਕਿਸ ਤਰ੍ਹਾਂ?

ਬਸ ਇਹ ਤੁਹਾਡੀ ਹੀ ਪ੍ਰਾਪਤੀ ਹੈ ਬੇਅੰਤ ਵਿਗੋਚਿਆਂ ਵਿਚ ਹੁੰਦਿਆਂ ਵੀ ਤੁਸਾਂ ਆਤਮਾ ਨੂੰ ਜੀਵਤ ਰੱਖਿਆ ਹੋਇਆ ਹੈ। ਹਰ ਮਹੀਨੇ ਵਿਰਕ ਹੋਰਾਂ ਦੇ, ਕਿਸਾਨ ਹੋਰਾਂ ਦੇ, ਅਣਜਾਣ ਹੋਰਾਂ ਦੇ, ਕੁਲਦੀਪ ਸਿੰਘ ਪੱਟੀ ਹੋਰਾਂ ਦੇ ਵਾਰਤਕ ਰਾਹੀਂ ਗਿਆਨਵੰਤੀ ਦਰਸ਼ਨ ਹੋ ਜਾਂਦੇ ਹਨ ਅਤੇ ਗੁਰਭਜਨ, ਸੰਧੂ, ਤੂਰ, ਧਵਨ ਦੀਆਂ ਕਾਵਿ ਉਡਾਰੀਆਂ ਦੇ ਆਨੰਦ ਨਾਲ ਬਬੇਕ ਸਿੰਘ ਬਾਜਵਾ ਤੇ ਭੁਪਿੰਦਰ ਉਸਤਾਦ ਦੀ ਕਲਮੀ ਵਿਲਖਣਤਾ ਵੀ ਸਾਪ੍ਰਤੱਖ ਆ ਹੁੰਦੀ ਹੈ।

ਬਸ ਤੁਹਾਡਾ ਆਪਣਾ, ਭਲਾ ਫਿਰ ਰੋਮ ਰੋਮ ਕਿਉਂ ਧੰਨਵਾਦੀ ਨਾ ਹੋਵੇ।

*—ਕਰਤਾਰ ਸਿੰਘ ਕਾਲੜਾ*
**29 Waterwale Boubvard,**
**Taylors Hill-Vic-3037**

ਤੁਹਾਡਾ ਵਰਿਆਮ ਸਮੇਂ ਸਿਰ ਆ ਦਸਤਕ ਦਿੰਦਾ ਹੈ। ਧੰਨਵਾਦ।

ਵਰਿਆਮ ਦੇ ਅਗਸਤ ੨੦੦੯ ਅੰਕ ਵਿਚ ਛਪੇ ਸ. ਗੁਲਜ਼ਾਰ ਸਿੰਘ ਸੰਧੂ ਦੇ ਲੇਖ ਸੰਤਾਲੀ ਦੀ ਰਾਵੀ ਅਤੇ ਤੁਹਾਡੇ ਸੰਪਾਦਕੀ ੧੫ ਅਗਸਤ ਬਾਰੇ ਮੈਂ ਪਹਿਲਾਂ ਹੀ ਟੈਲੀਫ਼ੂਨ ਉੱਪਰ ਤੁਹਾਡੇ ਨਾਲ ਗੱਲ ਕਰ ਚੁੱਕਾ ਹਾਂ।

ਤੁਸੀਂ ਬਹੁਤ ਮਿਹਨਤ ਕਰਦੇ ਹੋ।

*—ਸਿਰੀ ਰਾਮ ਅਰਸ਼*

ਸਾਵਣ ਮਹੀਨੇ ਵਰਿਆਮ ਅਗਸਤ ਅੰਕ ਪਹਿਲੇ ਪੰਨੇ ਤੇ ਬਰਸਾਤ ਦੀ ਮਨਮੋਹਨੀ ਤਸਵੀਰ ਨੇ ਮਨ ਮੋਹਿਆ। ਸ. ਜਗਦੀਸ਼ ਸਿੰਘ ਵਰਿਆਮ ਜੀ ਦਾ ੧੫ ਅਗਸਤ ਅਜ਼ਾਦੀ ਬਾਰੇ ਸੰਪਾਦਕੀ ਲੇਖ ਵਿਅੰਗਮਈ ਸਮੇਂ ਤੇ ਟਕੋਰਾਂ ਕਰਦਾ ਹੈ। ਡਾ. ਨਰੇਸ਼, ਡਾ. ਇਕਬਾਲ ਬਾਰੇ ਲੇਖ ਵਿਚ ਸਹੀ ਲਿਖਦਾ ਹੈ ਕਿ ਸ਼ਾਇਰ ਵਿਸ਼ਾ ਵਸਤੂ ਤੇ ਸ਼ੈਲੀ ਰਾਹੀਂ ਪਛਾਣ ਬਣਾਉਂਦਾ ਹੈ। ਡਾ. ਕੋਮਲ ਦਾ ਸ਼ੇਅਰ ਲੱਖ ਟਕੇ ਦਾ ਜਾਪਦਾ ਹੈ। ਜੇ ਕਦੇ ਈਮਾਨ ਬਾਕੀ ਨਾ ਰਿਹਾ, ਸਮਝ-ਲੋ ਇਨਸਾਨ ਬਾਕੀ ਨਾ ਰਿਹਾ। ਗੁਲਜ਼ਾਰ ਸੰਧੂ ਸੰਤਾਲੀ ਦੀ ਰਾਵੀ ਲੇਖ ਹਕੀਕਤ ਅਧਾਰਤ ਹੈ ਅਗਸਤ ਅੰਕ ਸਾਰੀ ਸਮਗਰੀ ਪੜਨ ਤੇ ਸੰਭਾਲਣਯੋਗ ਹੈ।

*—ਕੁਲਦੀਪ ਸਿੰਘ ਪੱਟੀ*
*ਹੁਸ਼ਿਆਰਪੁਰ।*

ਵਰਿਆਮ ਦੇ ਜੁਲਾਈ ੨੦੦੯ ਦੇ ਅੰਕ ਵਿਚ ਸਵਰਨ ਸਿੰਘ ਵਿਰਕ ਨੇ ਲਿਖਿਆ ਹੈ ਕਿ ਭਾਈ ਨਾਨੂ ਸਿੰਘ ਬਾਰੇ ਜੋ ਬਿਆਨ ਸਿਮਰਨਜੀਤ ਸਿੰਘ ਮਾਨ ਨੇ ਮਿਸਾਲ ਦੇ ਕੇ ਦਿਤਾ ਹੈ ਕਿ ਨਾਨੂ ਸਿੰਘ ਸਰਕਾਰੀ ਸੀ; ਏਹ ਗੱਲ ਹੈ ਤਾਂ ਖੋਜ ਵਿਹੂਣੀ ਪਰ ਮੈ ਵਿਰਕ ਸਾਹਿਬ ਨੂੰ ਦਾਦ ਦੇਵਾਂਗਾ ਕਿ ਜੋ ਮਾਨ ਸਾਹਿਬ ਨੂੰ ਬੜੇ ਪਿਆਰ ਨਾਲ ਬੜੇ ਸਲੀਕੇ ਨਾਲ ਸਮਝਾਇਆ ਗਿਆ ਹੈ ਤਾਂ ਕਿ ਮਾਨ ਸਾਹਿਬ ਨੂੰ ਕੋਈ ਰੋਸ ਵੀ ਨਾ ਹੋਵੇ। ਮੇਰੀ ਸਮਝ ਅਨੁਸਾਰ ਹੋਇਆ ਵੀ ਨਹੀਂ ਹੋਣਾ।

ਅੱਜ ਸਾਰੀ ਸਿੱਖ ਕੌਮ ਨੂੰ ਪਤਾ ਲੱਗ ਚੁੱਕਾ ਹੈ ਕੇ ਸਾਰੀ ਹੀ ਸਿੱਖ ਕੌਮ ਦਾ ਸਮੇਂ-ਸਮੇਂ ਦੇ ਵਰੋਧੀਆਂ ਨੇ ਇਤਿਹਾਸ ਵਿਗਾੜਿਆ ਹੋਇਆ ਹੈ। ਨਿਰਾ ਕੂਕਿਆਂ ਦਾ ਹੀ ਨਹੀਂ ਗੁਰੂ ਗੋਬਿੰਦ ਸਿੰਘ ਦਾ ਵੀ ਏਸੇ ਤਰ੍ਹਾਂ ਹੀ ਹੈ। ਜਿਵੇਂ ਕਿ ਆਮ ਗੱਲ ਮਸ਼ਹੂਰ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਪੰਜਾਂ ਪਿਆਰਿਆਂ ਦੇ ਸਿਰ ਨਹੀਂ ਸੀ ਵੱਢੇ ਸਗੋਂ ਬਕਰੇ ਵੱਢੇ ਸੀ। ਆਮ ਦਿਵਾਨ ਵਿਚ ਜੱਥਿਦਾਰ ਏਹੋ ਗੱਲ ਹੀ ਸਿੱਧ ਕਰਦੇ ਹਨ। ਜਦ ਕਿ ਹੁਣ ਪਤਾ ਲੱਗਾ ਹੈ ਕੇ ਦਵਿੰਦਰ ਸਿੰਘ ਗਿੱਲਾ ਜੀਆ ਨੱਥਾ ਨੇ ਇਤਿਹਾਸ ਦੀ ਖੋਜ ਕੀਤੀ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਨੇ ਪੰਜ ਪਿਆਰੇ ਸਾਜੇ ਸੀ ਉਸ ਸਮੇਂ ਦੀ ਇੱਕ ਜਸੂਸ ਦੀ ਡਾਇਰੀ ਮਿਲੀ ਹੈ ਜੋ ਕਿ ਜਸੂਸ ਦਾ ਨਾਮ ਅਬੁਲਤੀਰਾਨੀ ਹੈ। ਉਸ ਮੌਕਿਆ ਦੀ ਰਿਪੋਟ ਔਰੰਗਜੇਬ ਨੂੰ ਦਿੱਤੀ ਸੀ ਜੋ ਕਿ ਉਸ ਰਿਪੋਟ ਦੀ ਕਾਪੀ ਅਲੀਗੜ੍ਹ ਮੁਸਲਮ ਯੂਨੀਵਰਸਿਟੀ



Namdhari Elibrary NamdhariElibrary@gmail.com

ਵਿਚ ਸੰਭਾਲੀ ਪਈ ਹੋਈ ਹੈ। ਉਹੋ ਰਪੋਟ ਦਸਦੀ ਹੈ ਕਿ ਗੁਰੂ ਗੋਬਿੰਦ ਸਿੰਘ ਪੰਜਾਂ ਪਿਆਰਿਆਂ ਦੇ ਸਿਰ ਸਟੇਜ ਉਤੇ ਹੀ ਕਲਮ ਕੀਤੇ ਸਨ ਤੇ 'ਉਥੇ ਲੋਕਾਂ ਦੇ ਸਾਮ੍ਹਣੇ ਸਟੇਜ ਉੱਤੇ ਹੀ ਕਲਮ ਕੀਤੇ ਸਨ ਤੇ ਉਥੇ ਲੋਕਾਂ ਦੇ ਸਾਮ੍ਹਣੇ ਸਟੇਜ ਉੱਤੇ ਹੀ ਇੱਕ ਦੂਜੇ ਦੇ ਸਿਰ ਜੋੜ ਕੇ ਜਿੰਦਾ ਕੀਤੇ ਸਨ। ਇਹ ਰਪੋਟ ਬੜੀ ਲੰਮੀ ਚੋੜੀ ਅਤੇ ਕਈਆਂ ਸਫਿਆਂ ਦੀ ਹੈ। ਜੋ ਕੁੱਝ ਉਥੇ ਵਾਪਰਿਆ ਸੀ ਸਾਰਾ ਹਾਲ ਲਿਖਿਆ ਹੋਇਆ ਹੈ ਮੈਂ ਉਸ ਰਪੋਟ ਦੀ ਕਾਪੀ ਨਾਲ ਭੇਜ ਰਿਹਾਂ ਹਾਂ। ਅੱਗੋਂ ਛਾਪਣ ਵਾਲੇ ਦੀ ਮਰਜੀ ਤੇ ਛਾਪੇ ਕਿ ਨਾਂ ਛਾਪੇ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਕੌਮ ਦੇ ਇਤਿਹਾਸ ਦੀ ਖੋਜ ਕਰਨ ਦੀ ਲੋੜ ਹੈ ਨਾ ਕਿ ਮਾਨ ਸਾਹਿਬ ਤੇ ਗੁੱਸਾ ਕਰਨ ਦੀ।

ਮੈਂ ਮਾਨ ਸਾਹਿਬ ਨੂੰ ਨੇੜੇ ਹੋ ਕੇ ਤੱਕਿਆ ਸੀ। ਇਹ ਕੋਈ ਗੱਲ ਕਰਨਗੇ ਤਾਂ ਮਿਸਾਲ ਦੇ ਕੇ ਕਰਨਗੇ। ਇਕ ਵਾਰੀ ਕਿਸੇ ਪੱਤਰਕਾਰ ਨੇ ਸਵਾਲ ਕੀਤਾ ਕਿ ਮਹਾਤਮਾ ਗਾਂਧੀ ਨੇ ਅਜ਼ਾਦੀ ਨਾਮਿਲਵਰਤਨ ਕਰਕੇ ਹਾਸਲ ਕੀਤੀ ਸੀ, ਖੂਨ ਖਰਾਬਾ ਕਰਕੇ ਨਹੀਂ। ਪਤਰਕਾਰ ਦਾ ਜਵਾਬ ਮਾਨ ਸਾਹਿਬ ਇਸ ਤਰ੍ਹਾਂ ਦੇ ਰਹੇ ਹਨ ਮਹਾਤਮਾ ਗਾਂਧੀ ਦੀ ਨਾਮਿਲਵਰਤਨ ਲਹਿਰ ਉਹਦੀ ਆਪਣੀ ਨਹੀਂ ਸੀ, ਸਗੋਂ ਮਹਾਤਮਾ ਨੇ ਨਾਮਿਲਵਰਤਨ ਲਹਿਰ ਬਾਬੇ ਰਾਮ ਸਿੰਘ ਨਾਮਧਾਰੀ ਦੀ ਚੋਰੀ ਕੀਤੀ ਸੀ। ਇਕ ਵਾਰੀ ਸਾਡੇ ਇਸ ਜੀਵਨ ਨਗਰ ਦੇ ਇਲਾਕੇ ਵਿਚ ਇਲੈਕਸ਼ਨ ਵਿਚ ਹਿਸਾ ਲੈਣ ਲਈ ਆਏ ਤੇ ਕਰੀਵਾਲੇ ਪਿੰਡ ਵਿੱਚ ਲੰਗਰ ਦਾ ਪਰਬੰਧ ਸੀ। ਉੱਥੇ ਇੱਕ ਸਿੱਖ ਨੇ ਸਵਾਲ ਕੀਤਾ ਕੇ ਮਾਨ ਸਾਹਿਬ ਸਾਡਾ ਆਦਮੀ ਨਹੀਂ ਜਿਤ ਸਕਦਾ ਸਾਡੇ ਵੋਟ ਥੋੜੇ ਹਨ, ਮਾਨ ਸਾਹਿਬ ਨੇ ਇਕ ਨਿਹੰਗ ਸਿੰਘ ਦੀ ਮਿਸਾਲ ਦਿੱਤੀ। ਉਸ ਨੇ ਆਖਿਆ ਕਿ ਮੈਂ ਰੇਲ ਰੋਕ ਦੇਵਾਂਗਾ-ਗੱਡੀ ਆਈ ਤੇ ਗੱਡੀ ਨੇ ਚੀਕ ਮਾਰੀ ਤੇ ਸਿੰਘ ਜੀ ਪਾਸੇ ਹੋ ਗਏ। ਕਿਸੇ ਨੇ ਪੁੱਛਿਆ ਕਿ ਰੋਕੀ ਨਈਂ ਰੇਲ ਗੱਡੀ ? ਉਸ ਆਖਿਆ ਚੀਕਾਂ ਕਢਾਣੀਆਂ ਸਨ ਸੋ ਕਢਾ ਦਿੱਤੀਆਂ। ਸੋ ਅਸੀਂ ਜਿਤੀਏ ਭਾਵੇ ਹਾਰੀਏ ਅਸਾਂ ਸਰਕਾਰ ਦੀਆਂ ਚੀਕਾਂ ਕਢਾ ਦੇਣੀਆ ਹਨ।

ਮੈਂ ਮਾਨ ਸਾਹਿਬ ਦੀ ਗੱਲ ਇਕ ਹੋਰ ਵੀ ਦੱਸੇ ਬਗੈਰ ਨਹੀਂ ਰਹਿ ਸਕਦਾ। ਇੱਕ ਵਾਰੀ ਮੇਰੇ ਭਰਾ ਨੇ ਅਮਰੀਕਾ ਤੋਂ ਚਿੱਠੀ ਲਿਖੀ ਕਿ ਜੇ ਮਾਨ ਸਾਹਿਬ ਕਿਸੇ ਗੁਰਦਵਾਰੇ ਦੇ ਮਨੇਜਰ ਨੂੰ ਕਹਿਣ ਤਾਂ ਮੈਨੂੰ ਗੁਰਦਵਾਰੇ ਕੰਮ ਮਿਲ ਸਕਦਾ ਹੈ। ਮੈਂ ਮਾਨ ਸਾਹਿਬ ਨੂੰ ਜਲੰਧਰ ਜਾ ਕੇ ਮਿਲਿਆ ਉੱਥੇ ਮਿਉਂਸਪਲ ਕਮੇਟੀ ਦੀ ਇਲੈਕਸ਼ਨ ਸੀ। ਇੱਕ ਵੱਡੇ ਸਾਰੇ ਹਾਲ ਵਿੱਚ ਕਾਫੀ ਲੋਕਾਂ ਦਾ ਇਕੱਠ ਸੀ। ਮੈਂ ਉਨ੍ਹਾਂ ਦਾ ਵਾਕਫ ਤਾਂ ਨਹੀਂ ਸਾਂ ਪਰ ਮੈਂ ਸੁਣਿਆ ਹੋਇਆ ਸੀ ਕਿ ਮਾਨ ਬਹੁਤਾ ਬੀਬਾ ਬੰਦਾ ਹੈ। ਮੈਂ ਏਸੇ ਹੌਸਲੇ ਨਾਲ ਉਨ੍ਹਾਂ ਕੋਲ ਚਲਾ ਗਿਆ ਸਾਂ, ਨਾਲੇ ਜੇ ਏਹ ਵੀ ਸੋਚ ਕੇ ਗਿਆ ਸਾਂ ਕਿ ਮੀਆਂ ਮੁਰਾਦ ਨਾ ਦੇਵੇਗਾ ਤਾਂ ਘਰੋਂ ਤਾਂ ਨਹੀਂ ਕੱਢਦਾ ਮੈਂ ਜਾ ਫਤਹਿ ਬੁਲਾਈ। ਆਓ ਸਿੰਘ ਜੀ ਏਥੇ ਬੈਠੋ, ਮੈਨੂੰ ਲਾਗੇ ਹੀ ਬਠਾਲ ਲਿਆ।

ਕਿਥੋਂ ਆਏ ਹੋ ? ਮੈਂ ਕਿਹਾ ਹਰਿਆਣੇ ਚੋਂ ਜੀਵਨ ਨਗਰ ਦੇ ਇਲਾਕੇ ਚੋਂ! ਕੀ ਹੁਕਮ ਹੈ ? ਮੈਂ ਚਿੱਠੀ ਕੱਢਕੇ ਜਿਹੜੀ ਭਰਾ ਨੇ ਘੱਲੀ ਸੀ ਅਮਰੀਕਾ ਵਿਚੋਂ, ਮਾਨ ਦੇ ਹੱਥ ਫੜਾ ਦਿੱਤੀ। ਚਿੱਠੀ ਪੜ੍ਹ ਕੇ ਕਹਿਣ ਲੱਗੇ ਕਿ ਦੱਸੋ ਮੈਂ ਕਿਹੜੇ ਗੁਰਦਵਾਰੇ ਨੂੰ ਲਿਖਾਂ ਤੇ ਕੀ ਕੰਮ ਕਰ ਸਕਦੇ ਹੋ। ਏਹੋ ਦੋਵੇਂ ਗੱਲਾਂ ਚਿੱਠੀ ਵਿੱਚ ਨਹੀਂ ਸਨ ਭਰਾ ਨੇ ਲਿਖੀਆਂ। ਮੈਂ ਇਹਨਾਂ ਦੋਵੇਂ ਗੱਲਾਂ ਤੋਂ ਲਾਜਵਾਬ ਸਾਂ। ਪਰ ਮੈਂ ਕੰਮ ਬਾਰੇ ਕਹਿ ਦਿਤਾ ਕਿ ਉਹ ਆਦਿ ਗਰੰਥਸਾਹਿਬ ਦਾ ਇਨਾਮੀ ਪਾਠੀ ਹੈ ਅਤੇ ਦਸਮ ਗਰੰਥ ਦਾ ਵੀ ਇਨਾਮੀ ਪਾਠੀ ਹੈ। ਆਪਣੀ ਲੈਟਰਪੈਡ ਤੇ ਚਿੱਠੀ ਲਿਖ ਕੇ ਮੇਰੇ ਹੱਥ ਫੜਾ ਦਿੱਤੀ ਤੇ ਕਿਹਾ ਸਿੰਘ ਜੀ ਹੋਰ ਦੱਸੋ। ਮੈਂ ਸਤਿਕਾਰ ਨਾਲ ਧੰਨਵਾਦ ਕਰਕੇ ਅਜੇ ਉੱਠਿਆ ਈ ਸਾਂ, ਇਕ ਸਿੰਘ ਨੇ ਐਸੀ ਲੂਤੀ ਲਾਈ ਕਿ ਮੇਰਾ ਸਰੀਰ ਭਾਰਾ-ਭਾਰਾ ਹੋ ਗਿਆ। ਮੈਨੂੰ ਮਹਿਸੂਸ ਹੋਇਆ ਕਿ ਇਹ ਹੁਣ ਚਿੱਠੀ ਮੇਰੇ ਕੋਲੋਂ ਵਾਪਸ ਲੈਣਗੇ। ਉਸ ਸਿੰਘ ਨੇ ਕਿਹਾ ਕੇ ਮਾਨ ਸਾਹਬ ਏਹ ਤਾਂ ਨਾਮਧਾਰੀਆ ਹੈ... ਏਹ ਗੁਰੂ ਗਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਏਹ ਅਰਦਾਸ ਬਾਰਾਂ ਦੀ ਕਰਦੇ ਹਨ। ਇਹ ਦੇਹਧਾਰੀ ਨੂੰ ਗੁਰੂ ਮੰਨਦੇ ਹਨ। ਲੂੱਤੀ ਲਾਣ ਵਾਲੇ ਨੇ ਥਕਾਇਆ ਨਹੀਂ ਸੀ ਰਹਿਣ ਦਿਤਾ ਸਾਰੇ ਮਾਨ ਦੇ ਮੂੰਹ ਵੱਲ ਵੇਖ ਰਹੇ ਸਨ ਕਿ ਮਾਨ ਹੁਣ ਕੀ ਬੋਲਦਾ ਹੈ ਮੈ ਏਹੋ ਸੋਚ ਰਿਹਾ ਸਾਂ ਕਿ ਮਾਨ ਮੇਰੇ ਕੋਲੋਂ ਚਿੱਠੀ ਵਾਪਸ ਲਵੇਗਾ, ਪਰ ਮੈ ਅਸ਼ਕੇ ਜਾਵਾਂ ਮਾਨ ... ਦੇ ਮਾਨ ਕੋਈ ਘਰ ਘਰ ਨਹੀਂ ਜੰਮਦਾ। ਹਾਜ਼ਰ ਜਵਾਬ ਸੀ ਸਾਡੇ ਦੇਸ਼ ਵਿਚ ਏਨੇ ਧਰਮ ਹਨ ਕਿ ਗਿਣੇ ਨਹੀਂ ਜਾ ਸਕਦੇ ਪਰ ਜਨ-ਸੰਖਿਆ ਦੇ ਹਸਾਬ ਨਾਲ ਜਿੰਨੀਆਂ ਕੁਰਬਾਨੀਆਂ ਕੂਕਿਆਂ ਦੀਆਂ ਹਨ ਏਨੀਆਂ ਹੋਰ ਕਿਸੇ ਕੌਮ ਦੀਆਂ ਨਹੀਂ। ਉਸ ਵੇਲੇ ਸਾਰਾ ਪੰਡਾਲ ਮੇਰੇ ਵੱਲ ਵੇਖ ਰਿਹਾ ਸੀ। ਤੇ ਮੇਰਾ ਦਿਲ ਗਦ-ਗਦ ਹੋ ਰਿਹਾ ਸੀ, ਮੇਰੇ ਅੰਦਰੋਂ ਮਾਨ ਦਾ ਫਰਾਕ ਦਿਲੀ ਪਿਆਰ ਨਹੀਂ ਨਿਕਲ ਸਕਦਾ, ਸਗੋਂ ਵਿਰਕ ਸਾਹਿਬ ਦੀ ਲਿਖਤ ਤੋਂ ਪਤਾ ਲਗਾ ਹੈ ਕਿ ਇਹਨਾਂ ਦਾ ਪਿਛੋਕੜ ਮਾਨਾਂਵਾਲਾ ਜ਼ਿਲਾ ਸਿਆਲਕੋਟ ਹੈ। ਮੇਰਾ ਵੀ ਪਿਛੋਕੜ ਕਲਾਸਵਾਲਾ ਸਿਆਲਕੋਟ ਹੈ। ਇਸ ਕਰਕੇ ਮੇਰਾ ਪਿਆਰ ਹੋਰ ਵੀ ਵਧਿਆ ਹੈ, ਬੇਸ਼ੱਕ ਮਾਨ ਸਾਹਿਬ ਮੈਨੂੰ ਨਹੀਂ ਜਾਣਦੇ।

*—ਬਿਬੇਕ ਸਿੰਘ ਬਾਜਵਾ*

*ਪਿੰਡ ਬੁਢੀ ਮਾੜੀ ਢਾਣੀ ਨਾਲੀ ਦਾ ਪੁਲ।*



Namdhari Elibrary NamdhariElibrary@gmail.com

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

❖ ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ

❖ ਵੈ.ਫਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

**Pinoneer Manufacturer in India of**

❖ Automatic machines for producing Biscuits

❖ Automatic machines for producing Wafers

and

Makers of High quality Biscuits

**BBL FOODS PVT. LTD.**

*Santosh Nagar (X) Roads, Hyderabad-500 059 India*

*Ph.:— +91-40-4530680, 82,84 Fax :— +91-40--4530475*

*E-mail:amber @hd1.vsnl.net.in*

| | |
|---|---|
| Sukhwinder Kaur<br>*Managing Director*<br>*Ph.: 9391046298* | Lakhbir Singh Muchhal<br>*Director*<br>*Ph.: 9848050607* |



Namdhari Elibrary NamdhariElibrary@gmail.com

ਲਾਇਲਪੁਰ ਖ਼ਾਲਸਾ ਕਾਲਜ, ਜਲੰਧਰ ਵਿਚ ਸ. ਗੁਰਬੀਰ ਸਿੰਘ ਬਰਾੜ ਵੱਲੋਂ ਨਿਹੰਗ ਸਿੰਘਾਂ ਦੀ ਜੀਵਨ ਸ਼ੈਲੀ ਬਾਰੇ ਲਾਈ ਫੋਟੋ ਪ੍ਰਦਰਸ਼ਨੀ ਨੂੰ ਦੇਖਦੇ ਹੋਏ ਕਾਲਜ ਦੀ ਗਵਰਨਿੰਗ ਕੌਂਸਲ ਦੇ ਪ੍ਰਧਾਨ ਸਰਦਾਰਨੀ ਬਲਬੀਰ ਕੌਰ, ਪ੍ਰਿੰਸੀਪਲ ਡਾ. ਜਸਪਾਲ ਸਿੰਘ ਰੰਧਾਵਾ ਅਤੇ ਹੋਰ।



ਸ਼ਾਇਰ ਸੁਰਿੰਦਰ ਸੋਹਲ ਜੀ ਦੀ ਆਮਦ ਤੇ ਚਰਨ ਸੀਚੇਵਾਲ ਦੇ ਘਰ ਹੋਏ ਸਮਾਗਮ ਸਮੇਂ ਦੀ ਤਸਵੀਰ ਵਿੱਚ ਹਾਜ਼ਰ ਸ਼ਾਇਰ




ਸਾਹਿਤ ਕਲਾ ਅਤੇ ਸੱਭਿਆਚਾਰ ਮੰਚ ਵੱਲੋਂ ਗੀਤਕਾਰ ਲਾਲ ਪਧਿਆਣਵੀ ਨਾਲ ਮਨਾਈ ਸ਼ਾਮ ਸਮੇਂ ਪ੍ਰਸਿੱਧ ਸ਼ਖ਼ਸੀਅਤਾਂ

Namdhari Elibrary NamdhariElibrary@gmail.com

Registered No. PB 0016 (2009-2011) **WARIAM** Ladowali Road, Jalandhar- 144001
Regd. RNI No. 26453/75 **October 2009**




ਸ. ਸੁਵਰਨ ਸਿੰਘ ਵਿਰਕ ਲਿਖਤ ਵਡ ਆਕਾਰੀ ਗ੍ਰੰਥ "ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਰੀਲੀਜ਼ ਸਮੇਂ ਦੀ ਤਸਵੀਰ ਵਿਚ ਦਿਸ ਰਹੇ ਸ. ਮਲਕੀਤ ਸਿੰਘ ਦਾਖਾ, ਸ੍ਰੀ ਮੁਨੀਸ਼ ਤਿਵਾੜੀ, ਸ. ਸੁਵਰਨ ਸਿੰਘ ਵਿਰਕ, ਡਾ. ਜਗਮੋਹਨ ਸਿੰਘ, ਸਰਦਾਰ ਹੰਸਪਾਲ, ਡਾ. ਸੁਖਦੇਵ ਸਿੰਘ ਅਤੇ ਸੂਬਾ ਬਲਵਿੰਦਰ ਸਿੰਘ ਝੱਲ ਆਦਿ।



ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ, ਗੁਰਗੱਦੀ ਅਰਧ ਸ਼ਤਾਬਦੀ ਵਿਸ਼ੇਸ਼ ਅੰਕ ਰੀਲੀਜ਼ ਕਰਦੇ ਹੋਏ ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ, ਡਾ. ਜਗਮੋਹਨ ਸਿੰਘ, ਸ੍ਰੀ ਮੁਨੀਸ਼ ਤਿਵਾੜੀ ਕੌਮੀ ਬੁਲਾਰੇ ਕੁਲ ਹਿੰਦ ਕਾਂਗਰਸ ਪਾਰਟੀ ਅਤੇ ਸ. ਮਲਕੀਅਤ ਸਿੰਘ ਦਾਖਾ...

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289

Namdhari Elibrary NamdhariElibrary@gmail.com